ਜੇਠ (ਨਾਨਕਸ਼ਾਹੀ ਸੰਮਤ ੫੫੪)
ਮਈ 2022

2/- ਰੁਪਏ
RNI No. 88/57, Vol. 66, Issue 5, May 2022

ਮਾਸਿਕ

# ਗੁਰਦੁਆਰਾ ਗਜ਼ਟ



ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਛੇੜਛਾੜ ਅਤੇ ਪਾਵਨ ਸਰੂਪਾਂ ਦੀ ਪ੍ਰਕਾਸ਼ਨਾ ਦੇ ਮਾਮਲਿਆਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੱਦੇ ਗਏ ਪੰਥਕ ਇਕੱਠ ਸਮੇਂ ਸਫੀਲ ਤੋਂ ਸੰਬੋਧਨ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਹਾਜ਼ਰ ਸਿੰਘ ਸਾਹਿਬਾਨ, ਸਿੱਖ ਸੰਪ੍ਰਦਾਵਾਂ, ਸੰਤ ਸਮਾਜ ਤੇ ਸਮੂਹ ਸਿੱਖ ਜਥੇਬੰਦੀਆਂ।



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ 400 ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਅਤੇ 401ਵੇਂ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਦਮਦਮੀ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਖਾਲਸਾ, ਸੰਪ੍ਰਦਾਇ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ, ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਬਾਬਾ ਤੇਜਾ ਸਿੰਘ ਖੁਡਾਕੁਰਾਲਾ ਨਿਰਮਲੇ ਤੇ ਬਾਬਾ ਗੁਰਦਿਆਲ ਸਿੰਘ ਟਾਂਡੇ ਵਾਲੇ। ਹੇਠਾਂ ਸੰਗਤਾਂ ਦਾ ਵਿਸ਼ਾਲ ਇਕੱਠ। (21 ਅਪ੍ਰੈਲ)

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਜੇਠ | : | ਨਾਨਕਸ਼ਾਹੀ ਸੰਮਤ ੫੫੪ |
| ਅੰਕ 5 | : | ਜਿਲਦ 66 |
| ਮਈ | : | 2022 |

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਜੇਠ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੦੦ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੨-੦੦ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੦੦ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੦੦ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੪-੩੦ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੦੦ ਵਜੇ ਸਵੇਰੇ |
| * ਆਸਾ ਦੀ ਵਾਰ ਦੀ ਸਮਾਪਤੀ | ੬-੦੦ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੧੫ ਵਜੇ ਸਵੇਰੇ |

* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੧੦-੩੦ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੪੫ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੧-੦੦ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਮਈ ਤੋਂ 15 ਜੂਨ ਤਕ ਦੇ ਇਤਿਹਾਸਕ ਦਿਹਾੜੇ

| | | |
|---|---|---|
| ੧੬ ਮਈ | (ੳ) | ਸਿੱਖਾਂ ਨੇ ਲਾਹੌਰ ’ਤੇ ਹਮਲਾ ਕੀਤਾ, ਅਹਿਮਦ ਸ਼ਾਹ ਦੁਰਾਨੀ ਦੇ ਸ਼ਾਹੀ ਅਹਿਲਕਾਰਾਂ ਨੇ ਸਿੱਖਾਂ ਨੂੰ ਮੁਲਤਾਨ ਵਾਲੇ ਪਾਸਿਓਂ ਆਉਣ ਵਾਲੇ ਸਾਮਾਨ ਤੇ ਮਾਲੀਆ ਇਕੱਠਾ ਕਰ ਲੈਣ ਦੀ ਪੇਸ਼ਕਸ਼ ਕੀਤੀ। ਸਿੱਖਾਂ ਨੇ ਇਹ ਪੇਸ਼ਕਸ਼ ਠੁਕਰਾ ਦਿੱਤੀ। (੧੬-੫-੧੭੬੪) |
| | (ਅ) | ਅਕਾਲੀ ਦਲ ਨੇ ਮਤਾ ਪਾਸ ਕੀਤਾ ਕਿ ਸਿਰਫ ਅੰਮ੍ਰਿਤਧਾਰੀ ਸਿੱਖਾਂ ਨੂੰ ਗੁਰਦੁਆਰੇ ਵਿਚ ਸਰਵਿਸ ਦਿੱਤੀ ਜਾਏਗੀ। (੧੬-੫-੧੯੩੯) |
| | (ੲ) | ਬਰਤਾਨੀਆ ਦੇ ਕੈਬਨਿਟ ਮਿਸ਼ਨ ਨੇ ਆਪਣੀ ਰਿਪੋਰਟ ਜਾਰੀ ਕੀਤੀ ਅਤੇ ਪਾਕਿਸਤਾਨ ਦੀ ਮੰਗ ਮੰਨ ਲਈ। (੧੬-੫-੧੯੪੬) |
| ੧੭ ਮਈ | | ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ। (੧੭-੫-੧੯੮੧) |
| ੨੨ ਮਈ | | ਕਾਮਾਗਾਟਾ ਮਾਰੂ ਜਹਾਜ਼ ਦੇ ਯਾਤਰੀ ਵੈਨਕੂਵਰ (ਕੈਨੇਡਾ) ਪੁੱਜੇ। (੨੨-੫-੧੯੧੪) |
| ੨੩ ਮਈ | | ਸਾਹਿਬਜ਼ਾਦਾ ਅਜੀਤ ਸਿੰਘ ਨੇ ਨੂਹ ਦੇ ਰੰਘੜਾਂ ਨੂੰ ਸਬਕ ਸਿਖਾਉਣ ਲਈ ਸਿੱਖ ਫ਼ੌਜ ਦੀ ਅਗਵਾਈ ਕੀਤੀ। (੨੩-੫-੧੬੯੯) |
| ੨੫ ਮਈ | | ਭਾਈ ਕ੍ਰਿਪਾ ਰਾਮ ਦੱਤ ਦੀ ਅਗਵਾਈ ਵਿਚ ਕਸ਼ਮੀਰੀ ਬ੍ਰਾਹਮਣਾਂ ਦਾ ਇਕ ਵਫ਼ਦ ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ) ਵਿਖੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਇਆ ਤੇ ਬੇਨਤੀ ਕੀਤੀ ਕਿ ਮੁਗ਼ਲ ਬਾਦਸ਼ਾਹ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾ ਰਹੇ ਹਨ, ਸਾਡੀ ਮਦਦ ਕੀਤੀ ਜਾਵੇ। (੨੫-੫-੧੬੭੫) |
| ੨੬ ਮਈ | (ੳ) | ਸ੍ਰੀ ਗੁਰੂ ਅਰਜਨ ਸਾਹਿਬ ਨੂੰ ਗ੍ਰਿਫ਼ਤਾਰ ਕਰਕੇ ਕੈਦ ਕਰ ਦਿੱਤਾ ਗਿਆ ਅਤੇ ਤਿੰਨ ਦਿਨ ਅਸਹਿ ਤਸੀਹੇ ਦਿੱਤੇ ਗਏ। (੨੬-੫-੧੬੦੬) |
| | (ਅ) | ਸਿੱਖ ਅਖ਼ਬਾਰ 'ਅਕਾਲੀ' ਤੇ 'ਪ੍ਰਭਾਤ' ਸਰਕਾਰ ਵੱਲੋਂ ਬੰਦ ਕਰ ਦਿੱਤੇ ਗਏ ਅਤੇ ਇਸ ਦੇ ਸਾਰੇ ਮੁਲਾਜ਼ਮ ਗ੍ਰਿਫਤਾਰ ਕਰ ਕੇ ਜੇਲ੍ਹ ਭੇਜ ਦਿੱਤੇ ਗਏ। (੨੬-੫-੧੯੬੦) |
| ੨੭ ਮਈ | | ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਪੁਲੀਸ ਨੇ ਬੇਵਜ੍ਹਾ ਅੰਨ੍ਹੇਵਾਹ ਫਾਇਰਿੰਗ ਕੀਤੀ। (੨੭-੫-੧੯੮੪) |
| ੨੯ ਮਈ | | ਮੁਗ਼ਲ ਬਾਦਸ਼ਾਹ ਨੇ ਸਿੱਖਾਂ ਤੋਂ ਦੂਣਾਂ ਜਜ਼ੀਆ ਵਸੂਲ ਕਰਨ ਦਾ ਹੁਕਮ ਦਿੱਤਾ। (੨੯-੫-੧੭੧੧) |
| ੧ ਜੂਨ | (ੳ) | ਮਹਾਰਾਜਾ ਰਣਜੀਤ ਸਿੰਘ ਨੂੰ 'ਕੋਹਿਨੂਰ ਹੀਰਾ' ਪ੍ਰਾਪਤ ਹੋਇਆ। (੧-੬-੧੮੧੩) |
| | (ਅ) | ਸਿੰਘਾਂ ਦਾ ਸਤਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਵੱਲ ਰਵਾਨਾ ਹੋਇਆ। (੧-੬-੧੯੨੪) |
| | (ੲ) | ਪੰਜਾਬ ਦੇ ਸਕੂਲਾਂ ਵਿਚ ਪੰਜਾਬੀ ਤੇ ਹਿੰਦੀ ਵਿੱਦਿਆ ਦਾ ਮਾਧਿਅਮ ਬਣੀਆਂ। (੧-੬-੧੯੪੮) |
| | (ਸ) | ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ 'ਤੇ ਫਾਇਰਿੰਗ ਕੀਤੀ ਜਿਸ ਨਾਲ ੧੧ ਸਿੱਖ ਸ਼ਹੀਦ ਹੋ ਗਏ। (੧-੬-੧੯੮੪) |

| | | |
|---|---|---|
| ੨ ਜੂਨ | | ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ। (੨-੬-੧੮੧੮) |
| ੩ ਜੂਨ | | ਭਾਰਤੀ ਫ਼ੌਜ ਨੇ ਸਿੱਖਾਂ ਦੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ ਅਤੇ ਅਣ-ਐਲਾਨਿਆ ਕਰਫਿਊ ਲਾਗੂ ਕਰ ਦਿੱਤਾ। (੩-੬-੧੯੮੪) |
| ੪ ਜੂਨ | (ੳ) | ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਤੇ ੧੨੦ ਹੋਰ ਗੁਰਦੁਆਰਿਆਂ 'ਤੇ ਹਮਲਾ ਕਰ ਦਿੱਤਾ ਜਿਸ ਕਾਰਨ ਹਜ਼ਾਰਾਂ ਸਿੱਖ ਸ਼ਹੀਦ ਹੋ ਗਏ। ਅਕਾਲੀ ਲੀਡਰਸ਼ਿਪ ਨੂੰ ਜੇਲ੍ਹਾਂ ਵਿਚ ਡੱਕ ਦਿੱਤਾ ਗਿਆ। (੪-੬-੧੯੮੪) |
| | (ਅ) | ਸੰਯੁਕਤ ਰਾਜ ਅਮਰੀਕਾ ਨੇ ਸਿੱਖਾਂ 'ਤੇ ਹੋ ਰਹੀਆਂ ਵਧੀਕੀਆਂ ਦੀ ਨਿੰਦਾ ਕੀਤੀ। (੪-੬-੧੯੮੭) |
| ੫ ਜੂਨ | | ਭਾਰਤੀ ਫ਼ੌਜ ਨੇ ਸਿੱਖਾਂ ਨੂੰ ਸ਼ਹੀਦ ਕਰਨ ਲਈ ਹਮਲੇ ਜਾਰੀ ਰੱਖੇ। ਕਈ ਸਿੱਖਾਂ ਨੂੰ ਪਿੱਠ ਪਿੱਛੇ ਬਾਹਵਾਂ ਬੰਨ੍ਹ ਕੇ ਗੋਲੀਆਂ ਨਾਲ ਭੁੰਨ ਦਿੱਤਾ ਅਤੇ ਕਈਆਂ ਨੂੰ ਗ੍ਰਿਫ਼ਤਾਰ ਕਰਨ ਉਪਰੰਤ ਕਤਲ ਕਰ ਦਿੱਤਾ। (੫-੬-੧੯੮੪) |
| ੬ ਜੂਨ | (ੳ) | ਭਾਰਤੀ ਫ਼ੌਜ ਨੇ ਸਿੱਖਾਂ ਦੇ ਗੁਰਦੁਆਰਿਆਂ, ਲਾਇਬ੍ਰੇਰੀਆਂ, ਅਜਾਇਬ ਘਰਾਂ 'ਤੇ ਕਬਜ਼ਾ ਕਰ ਲਿਆ ਤੇ ਪਿੱਛੋਂ ਕਈਆਂ ਨੂੰ ਅੱਗ ਲਗਾ ਦਿੱਤੀ। (੬-੬-੧੯੮੪) |
| | (ਅ) | ਸ੍ਰੀ ਦਰਬਾਰ ਸਾਹਿਬ 'ਤੇ ਭਾਰਤੀ ਫ਼ੌਜ ਵੱਲੋਂ ਕੀਤੇ ਹਮਲੇ ਦੇ ਰੋਸ ਵਜੋਂ ਹਜ਼ਾਰਾਂ ਹੀ ਸਿੱਖਾਂ ਨੇ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਵੱਲ ਵਹੀਰਾਂ ਘੱਤ ਦਿੱਤੀਆਂ। ਇਨ੍ਹਾਂ ਵਿੱਚੋਂ ਭਾਰਤੀ ਫ਼ੌਜ ਨੇ ਭਾਰੀ ਗਿਣਤੀ 'ਚ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਵੱਡੀ ਗਿਣਤੀ ਵਿਚ ਬੱਚੇ ਤੇ ਇਸਤਰੀਆਂ ਗ੍ਰਿਫ਼ਤਾਰ ਕਰ ਲਏ ਗਏ। (੬-੬-੧੯੮੪) |
| ੭ ਜੂਨ | | ਭਾਰਤੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਕੀਤੇ ਹਮਲੇ ਦੇ ਰੋਸ ਵਜੋਂ ਸਿੱਖ ਫ਼ੌਜੀਆਂ ਨੇ ਬਗ਼ਾਵਤ ਕਰ ਦਿੱਤੀ ਤੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਰਸਤੇ ਵਿਚ ਕਈ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਗ੍ਰਿਫ਼ਤਾਰ ਕਰ ਲਏ ਗਏ। (੭-੬-੧੯੮੪) |
| ੯ ਜੂਨ | (ੳ) | ਬਾਬਾ ਬੰਦਾ ਸਿੰਘ ਬਹਾਦਰ ਦੇ ਸਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਕੀਤਾ ਅਤੇ ਉਸ ਦਾ ਦਿਲ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾਇਆ ਗਿਆ। ਇਸੇ ਹੀ ਦਿਨ ਹੋਰ ਕਈ ਸਿੱਖਾਂ ਨੂੰ ਵੀ ਸ਼ਹੀਦ ਕੀਤਾ ਗਿਆ। (੯-੬-੧੭੧੬) |
| | (ਅ) | ਪਿੰਡ ਵਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਭਾਈ ਤਾਰਾ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ। (੯-੬-੧੭੨੬) |
| ੧੦ ਜੂਨ | (ੳ) | ਸਿੰਘਾਂ ਦਾ ਅਠਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਵੱਲ ਰਵਾਨਾ ਹੋਇਆ। (੧੦-੬-੧੯੨੪) |
| | (ਅ) | ਸਿੱਖਾਂ ਨੇ ਲੰਡਨ, ਨਿਊਯਾਰਕ ਤੇ ਦੁਨੀਆਂ ਦੇ ਵੱਡੇ ਦੇਸ਼ਾਂ ਦੀਆਂ ਰਾਜਧਾਨੀਆਂ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਹਮਲੇ ਦੇ ਰੋਸ ਵਜੋਂ ਵੱਡੇ-ਵੱਡੇ ਜਲੂਸ ਕੱਢੇ। (੧੦-੬-੧੯੮੪) |
| ੧੧ ਜੂਨ | | ਭਾਰਤੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਪਰ ਕੀਤੇ ਹਮਲੇ ਦੇ ਰੋਸ ਵਜੋਂ ਰਾਮਗੜ੍ਹ ਫ਼ੌਜੀ ਛਾਉਣੀ ਵਿਚ ਸਿੱਖ ਫ਼ੌਜੀਆਂ ਨੇ ਬੈਰਕਾਂ ਛੱਡ ਦਿੱਤੀਆਂ ਤੇ ਅੰਮ੍ਰਿਤਸਰ ਨੂੰ ਮਾਰਚ ਕਰ ਦਿੱਤਾ। (੧੧-੬-੧੯੮੪) |
| ੧੨ ਜੂਨ | (ੳ) | ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਝੰਡਾ ਸਿੰਘ ਨੇ 'ਖ਼ਾਲਸਾ' ਅਖ਼ਬਾਰ ਸ਼ੁਰੂ ਕੀਤਾ। (੧੨-੬-੧੯੬੦) |

(ਅ) ਦਿੱਲੀ ਵਿਚ ਸਿੱਖਾਂ ਦੇ ਪੁਰ-ਅਮਨ ਜਲੂਸ 'ਤੇ ਦਿੱਲੀ ਪੁਲਿਸ ਨੇ ਫਾਇਰਿੰਗ ਕੀਤੀ, ਜਿਸ ਨਾਲ ਸ. ਹਰਬੰਸ ਸਿੰਘ ਤੇ ਤਿੰਨ ਹੋਰ ਸਿੰਘ ਸ਼ਹੀਦ ਹੋ ਗਏ ਅਤੇ ਕਈ ਸਿੰਘ ਜ਼ਖ਼ਮੀ ਹੋ ਗਏ। (੧੨-੬-੧੯੬੦)

੧੩ ਜੂਨ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ। (੧੩-੬-੧੯੩੬)

੧੪ ਜੂਨ ਡਾਕਟਰ ਗੰਡਾ ਸਿੰਘ ਨੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਦੇ ਰੋਸ ਵਜੋਂ 'ਪਦਮ ਸ੍ਰੀ' ਵਾਪਸ ਕਰ ਦਿੱਤਾ। (੧੪-੬-੧੯੮੪)

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

**ਗੁਰਬਾਣੀ ਵਿਚਾਰ:**

# ਹਰਿ ਜੇਠਿ ਜੁੜੰਦਾ ਲੋੜੀਐ...

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥*

ਜਿਸ ਹਰੀ ਦੇ ਅੱਗੇ ਸਾਰੇ ਜੀਵ ਸਿਰ ਨਿਵਾਉਂਦੇ ਹਨ, ਜੇਠ ਦੇ ਮਹੀਨੇ ਵਿਚ ਉਸ ਦੇ ਚਰਨਾਂ ਵਿਚ ਜੁੜਨਾ ਚਾਹੀਦਾ ਹੈ। ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ (ਜਮ ਆਦਿਕ) ਨੂੰ ਆਗਿਆ ਨਹੀਂ ਦਿੰਦਾ ਕਿ ਬੰਨ੍ਹ ਕੇ ਅੱਗੇ ਲਾ ਲਏ (ਭਾਵ, ਪ੍ਰਭੂ ਦੇ ਲੜ ਲੱਗਿਆਂ ਜਮਾਂ ਦਾ ਡਰ ਨਹੀਂ ਰਹਿ ਜਾਂਦਾ)। ਲੋਕ ਹੀਰੇ, ਮੋਤੀ ਤੇ ਲਾਲ ਆਦਿਕ ਕੀਮਤੀ ਧਨ ਇਕੱਠਾ ਕਰਨ ਲਈ ਦੌੜ-ਭੱਜ ਕਰਦੇ ਹਨ, ਪਰ ਉਸ ਧਨ ਦੇ ਚੋਰੀ ਹੋ ਜਾਣ ਦਾ ਭੀ ਤੌਖ਼ਲਾ ਰਹਿੰਦਾ ਹੈ। ਪਰਮਾਤਮਾ ਦਾ ਨਾਮ ਹੀਰੇ ਮੋਤੀ ਆਦਿਕ ਵਾਂਗ ਐਸਾ ਕੀਮਤੀ ਧਨ ਹੈ ਕਿ ਉਹ ਚੁਰਾਇਆ ਨਹੀਂ ਜਾ ਸਕਦਾ। ਪਰਮਾਤਮਾ ਦੇ ਜਿਤਨੇ ਭੀ ਕੌਤਕ ਹੋ ਰਹੇ ਹਨ, (ਨਾਮ-ਧਨ ਦੀ ਬਰਕਤਿ ਨਾਲ) ਉਹ ਸਾਰੇ ਮਨ ਵਿਚ ਪਿਆਰੇ ਲੱਗਦੇ ਹਨ। (ਇਹ ਭੀ ਸਮਝ ਆ ਜਾਂਦੀ ਹੈ ਕਿ) ਪ੍ਰਭੂ ਆਪ ਤੇ ਉਸ ਦੇ ਪੈਦਾ ਕੀਤੇ ਜੀਵ ਉਹੀ ਕੁਝ ਕਰਦੇ ਹਨ, ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ।

ਜਿਨ੍ਹਾਂ ਬੰਦਿਆਂ ਨੂੰ ਪਰਮਾਤਮਾ ਨੇ (ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇ ਕੇ) ਆਪਣਾ ਬਣਾ ਲਿਆ ਹੈ, ਉਨ੍ਹਾਂ ਨੂੰ ਹੀ (ਜਗਤ ਵਿਚ) ਸ਼ਾਬਾਸ਼ ਮਿਲਦੀ ਹੈ। (ਪਰ ਪਰਮਾਤਮਾ ਜੀਵਾਂ ਦੇ ਆਪਣੇ ਉੱਦਮ ਨਾਲ ਨਹੀਂ ਮਿਲ ਸਕਦਾ) ਜੇ ਜੀਵਾਂ ਦੇ ਆਪਣੇ ਉੱਦਮ ਨਾਲ ਮਿਲ ਸਕਦਾ ਹੋਵੇ, ਤਾਂ ਜੀਵ ਉਸ ਤੋਂ ਵਿਛੁੜ ਕੇ ਦੁਖੀ ਕਿਉਂ ਹੋਣ? ਹੇ ਨਾਨਕ! (ਪ੍ਰਭੂ ਦੇ ਮਿਲਾਪ ਦੇ) ਆਨੰਦ (ਉਹੀ ਬੰਦੇ) ਮਾਣਦੇ ਹਨ, ਜਿਨ੍ਹਾਂ ਨੂੰ ਗੁਰੂ ਦਾ ਸਾਥ ਮਿਲ ਜਾਏ । ਜਿਸ ਮਨੁੱਖ ਦੇ ਮੱਥੇ ਉੱਤੇ ਭਾਗ ਜਾਗੇ, ਉਸ ਨੂੰ ਜੇਠ ਮਹੀਨਾ ਸੁਹਾਵਣਾ ਲੱਗਦਾ ਹੈ, ਉਸੇ ਨੂੰ ਪ੍ਰਭੂ-ਮਾਲਕ ਮਿਲਦਾ ਹੈ॥੪॥

*ਸੰਪਾਦਕੀ...*

# ਅਜ਼ਾਦ ਦੇਸ਼ ਅੰਦਰ ਗ਼ੁਲਾਮੀ ਦਾ ਅਹਿਸਾਸ ਕਿਉਂ?

ਦੁਨੀਆਂ ਦਾ ਹਰ ਇੱਕ ਮਨੁੱਖ ਅਜ਼ਾਦ ਰਹਿਣਾ ਪਸੰਦ ਕਰਦਾ ਹੈ। ਭਾਵ ਕਿਸੇ ਦਾ ਗ਼ੁਲਾਮ ਜਾਂ ਅਧੀਨ ਨਹੀਂ ਰਹਿਣਾ ਚਾਹੁੰਦਾ। ਇਸ ਦਾ ਭਾਵ ਇਹ ਨਹੀਂ ਕਿ ਮਨੁੱਖ ਬਿਲਕੁਲ ਹੀ ਆਪਣੇ-ਆਪ ਨੂੰ ਕਿਸੇ ਕਾਨੂੰਨੀ ਵਿਵਸਥਾ ਤੋਂ ਜਾਂ ਸਮਾਜਿਕ ਭਾਈਚਾਰੇ ਅਨੁਸਾਰ ਕੀਤੇ ਜਾਣ ਵਾਲੇ ਕਾਰਜਾਂ ਤੋਂ ਪਰ੍ਹੇ ਰੱਖਣਾ ਚਾਹੁੰਦਾ ਹੈ। ਮਤਲਬ ਇਹ ਹੈ, ਕਿ ਮਨੁੱਖ ਆਪਣੇ ਨਿੱਜੀ-ਜੀਵਨ ਵਿੱਚ ਕਿਸੇ ਦੀ ਬੇਲੋੜੀ ਦਖਲਅੰਦਾਜ਼ੀ ਬਰਦਾਸ਼ਤ ਨਾ ਕਰਦਾ ਹੋਇਆ ਆਪਣੇ ਦੇਸ਼, ਧਰਮ, ਸੱਭਿਆਚਾਰ ਤੇ ਸਮਾਜਿਕ ਰਹੁ-ਰੀਤਾਂ ਅਨੁਸਾਰ ਬਿਨਾਂ ਰੋਕ-ਟੋਕ ਜੀਵਨ ਬਤੀਤ ਕਰਨਾ ਲੋਚਦਾ ਹੈ। ਜਿਵੇਂ ਕਿ ਕੋਈ ਪਾਲਤੂ ਪਸ਼ੂ, ਪੰਛੀ ਤੇ ਸਰਕਸ ਦੇ ਜਾਨਵਰ ਵੀ ਪਿੰਜਰੇ ਵਿੱਚ ਕੈਦ ਰਹਿਣਾ ਪਸੰਦ ਨਹੀਂ ਕਰਦੇ, ਭਾਵੇਂ ਉਨ੍ਹਾਂ ਨੂੰ ਸਮੇਂ ਸਿਰ ਬਹੁਤ ਵਧੀਆ ਖਾਣਾ-ਦਾਣਾ ਵੀ ਪਰੋਸਿਆ ਜਾਂਦਾ ਹੈ। ਪਰ ਉਹ ਵੀ ਅਜ਼ਾਦ ਜੰਗਲਾਂ ਵਿੱਚ ਫਿਰਨਾ ਤੇ ਖੁੱਲ੍ਹੇ ਅਸਮਾਨ ਉਡਾਰੀਆਂ ਮਾਰਨੀਆਂ ਲੋਚਦੇ ਹਨ।

ਅਜ਼ਾਦ ਭਾਰਤ ਅੰਦਰ ਅੱਜ ਕੁਝ ਕੌਮਾਂ ਅਜ਼ਾਦ ਹੁੰਦੀਆਂ ਹੋਈਆਂ ਵੀ ਆਪਣੇ ਅੰਦਰ ਗ਼ੁਲਾਮਾਂ ਵਾਲਾ ਅਹਿਸਾਸ ਮਹਿਸੂਸ ਕਰ ਰਹੀਆਂ ਹਨ। ਖਾਸਕਰ ਜੇਕਰ ਸਿੱਖਾਂ ਦੀ ਗੱਲ ਕਰੀਏ, ਆਏ ਦਿਨ ਕੋਈ ਨਾ ਕੋਈ ਅਜਿਹੀ ਖ਼ਬਰ ਪੜ੍ਹਨ ਤੇ ਸੁਣਨ ਨੂੰ ਮਿਲਦੀ ਹੈ ਕਿ ਇਕ ਸਿੱਖ ਨੂੰ ਬੇਰਹਿਮੀ ਨਾਲ ਮਾਰਿਆ ਗਿਆ, ਸਿੱਖ ਨੂੰ ਕਕਾਰ ਪਹਿਨਣ ਕਰਕੇ ਪੇਪਰ ਦੇਣ ਤੋਂ ਰੋਕ ਦਿੱਤਾ ਗਿਆ, ਕਕਾਰਾਂ ਕਰਕੇ ਸਕੂਲ, ਕਾਲਜ ਜਾਂ ਯੂਨੀਵਰਸਿਟੀ ਵਿਚ ਸਿੱਖ ਬੱਚੇ ਨੂੰ ਦਾਖਲਾ ਨਹੀਂ ਦਿੱਤਾ ਗਿਆ ਆਦਿ। ਇਸ ਤੋਂ ਇਲਾਵਾ ਧਾਰਮਿਕ ਭਾਵਨਾਵਾਂ ਨੂੰ ਭੜਕਾਉਣ ਲਈ ਧਾਰਮਿਕ ਅਸਥਾਨਾਂ ਤੇ ਧਾਰਮਿਕ ਗ੍ਰੰਥਾਂ ਦੀ ਬੇਅਦਬੀ ਕਰਨ ਦੀਆਂ ਘਟਨਾਵਾਂ ਆਮ ਵਾਪਰ ਰਹੀਆਂ ਹਨ। ਅਜਿਹੀਆਂ ਘਟਨਾਵਾਂ ਜਿੱਥੇ ਦੇਸ਼ ਦੀ ਅਖੰਡਤਾ ਤੇ ਵਿਕਾਸ ਵਿਚ ਰੁਕਾਵਟਾਂ ਬਣਦੀਆਂ ਹਨ, ਉੱਥੇ ਹੀ ਇਹ ਦੇਸ਼ ਵਿਚ ਅਰਾਜਕਤਾ ਵੀ ਫੈਲਾਉਂਦੀਆਂ ਹਨ। ਜਿਸ ਕਰਕੇ ਦੇਸ਼ ਦੇ ਲੋਕਾਂ ਵਿਚ ਅਸ਼ਾਂਤੀ ਫੈਲਦੀ ਹੈ ਤੇ ਆਪਸੀ ਭਾਈਚਾਰਕ ਟੁੱਟ ਕੇ ਬਿਖੇੜੇ ਪੈ ਜਾਂਦੇ ਹਨ।

ਅਜੋਕੇ ਹਾਲਾਤ ਅਜਿਹੇ ਹਨ ਕਿ ਸਿੱਖ ਵਿਰੋਧੀ ਸ਼ਕਤੀਆਂ ਹਮੇਸ਼ਾ ਹੀ ਸਿੱਖਾਂ ਵਿਰੁੱਧ ਸਾਜ਼ਿਸ਼ਾਂ ਰਚਦੀਆਂ ਰਹਿੰਦੀਆਂ ਹਨ ਜਿਸ ਕਰਕੇ ਸਿੱਖਾਂ ਨੂੰ ਰੋਜ਼ਾਨਾਂ ਹੀ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅੱਜ ਲੋੜ ਹੈ ਸਿੱਖ ਕੌਮ ਨੂੰ ਆਪਸੀ ਮਤ-ਭੇਦ ਛੱਡ ਕੇ ਇੱਕ ਝੰਡੇ ਥੱਲੇ ਇਕੱਠੇ ਹੋਣ ਦੀ, ਕਿਉਂਕਿ ਸਾਡੇ ਆਪਸੀ ਮਤਭੇਦਾਂ ਕਰਕੇ ਸਿੱਖ ਵਿਰੋਧੀ ਏਜੰਸੀਆਂ ਇਸ ਦਾ ਲਾਭ ਉਠਾ ਕੇ ਨਵੇਂ ਤੋਂ ਨਵਾਂ ਪੈਂਤੜਾ ਖੇਡ ਕੇ ਸਿੱਖ ਕੌਮ ਨੂੰ ਭੰਬਲਭੂਸੇ ਵਿਚ ਪਾਉਣ ਵਿਚ ਸਫਲ ਹੋ ਰਹੀਆਂ ਹਨ। ਇਸ ਦੇ ਕਈ ਕਾਰਨ ਹੋ ਸਕਦੇ ਹਨ ਜਿਵੇਂ ਕਿ ਕੁਝ ਲਾਲਚੀ, ਸਵਾਰਥੀ ਤੇ ਭੁੱਲੇ-ਭਟਕੇ ਆਪਣੇ-ਆਪ ਨੂੰ ਸਿੱਖ ਅਖਵਾਉਣ ਵਾਲੇ ਲੋਕ ਇਨ੍ਹਾਂ ਏਜੰਸੀਆਂ ਦੇ ਪਿੱਠੂ ਬਣ ਬੈਠੇ ਹਨ, ਜੋ ਗੁਰਬਾਣੀ, ਸਿੱਖ ਸਿਧਾਂਤਾਂ, ਸਿੱਖ ਇਤਿਹਾਸ ਤੇ ਸਿੱਖ ਪਰੰਪਰਾਵਾਂ ਦੇ ਵਿਪਰੀਤ ਕੋਈ ਨਾ ਕੋਈ ਅਜਿਹਾ ਕਾਰਾ ਕਰ ਜਾਂਦੇ ਹਨ ਜਿਹੜਾ ਸੁਹਿਰਦ ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ ਤੇ ਜਨ-ਸਾਧਾਰਨ ਸਿੱਖਾਂ ਨੂੰ ਦੁਬਿਧਾ ਵਿਚ ਪਾ ਦਿੰਦਾ ਹੈ।

ਗੁਰੂ ਸਾਹਿਬਾਨ ਜਦੋਂ ਵਿਅਕਤੀਗਤ ਸਰੂਪ ਵਿਚ ਇਸ ਸੰਸਾਰ 'ਤੇ ਵਿਚਰ ਰਹੇ ਸਨ ਉਸ ਸਮੇਂ

ਉਨ੍ਹਾਂ 'ਤੇ ਵੀ ਹਮਲੇ ਹੋਏ। ਫਿਰ ਗੁਰੂ ਸਾਹਿਬਾਨ ਸਮੇਂ ਗੁਰਬਾਣੀ ਵਿਚ ਰਲਾ ਕਰਨ ਦੀਆਂ ਕੋਝੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਇਸ ਪ੍ਰਥਾਇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਿੱਖਾਂ ਨੂੰ ਸਾਵਧਾਨ ਕਰਦਿਆਂ ਬਚਨ ਕੀਤਾ- 'ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥' ਭਾਵ ਆਓ ਗੁਰੂ ਦੇ ਪਿਆਰੇ ਸਿੱਖੋ, ਗੁਰੂ ਦੀ ਸੱਚੀ ਬਾਣੀ ਗਾਵੋ। ਇਸ ਲਈ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਹਿਨੁਮਾਈ ਵਿਚ ਪਾਵਨ ਬਾਣੀ ਦਾ ਸੰਕਲਨ ਕਰਕੇ ਸ੍ਰੀ ਆਦਿ (ਗੁਰੂ) ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਫਿਰ ਦਸਮ ਗੁਰੂ ਜੀ ਨੇ ਨੌਵੇਂ ਗੁਰੂ ਸਾਹਿਬ ਦੀ ਬਾਣੀ ਇਸ ਪਾਵਨ ਗ੍ਰੰਥ ਵਿਚ ਦਰਜ ਕਰਕੇ ਸੰਪੂਰਨਤਾ ਬਖ਼ਸ਼ੀ ਤੇ ੧੭੦੮ ਵਿਚ ਇਸ ਨੂੰ ਗੁਰਿਆਈ ਬਖ਼ਸ਼ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਨੂੰ ਜਾਨ-ਪ੍ਰਾਣ ਤੋਂ ਵੱਧ ਪਿਆਰੇ ਹਨ। ਇਨ੍ਹਾਂ ਦੇ ਅਦਬ, ਸਤਿਕਾਰ, ਆਨ ਤੇ ਸ਼ਾਨ ਦੀ ਬਹਾਲੀ ਲਈ ਸਿੱਖ ਆਪਣੇ-ਆਪ ਨੂੰ ਕੁਰਬਾਨ ਕਰਨ ਤੋਂ ਕਦੇ ਵੀ ਸੰਕੋਚ ਨਹੀਂ ਕਰਦੇ। ਇਹ ਸਿੱਖਿਆ ਉਨ੍ਹਾਂ ਨੂੰ ਗੁਰੂ ਸਾਹਿਬਾਨ ਤੋਂ ਮਿਲੀ ਹੈ। ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਪੁੱਤਰ ਰਾਮਰਾਇ ਨੂੰ ਔਰੰਗਜ਼ੇਬ ਦੇ ਦਰਬਾਰ ਵਿਚ ਕੁਝ ਸਵਾਲਾਂ ਦੇ ਜਵਾਬ ਦੇਣ ਲਈ ਦਿੱਲੀ ਭੇਜਿਆ ਸੀ ਤੇ ਉਸ ਨੇ ਪਾਵਨ ਗੁਰਬਾਣੀ ਦੀ ਇੱਕ ਪੰਗਤੀ 'ਮਿਟੀ ਮੁਸਲਮਾਨ ਕੀ...॥' ਬਦਲ ਕੇ 'ਮਿਟੀ ਬੇਈਮਾਨ ਕੀ' ਪੜ੍ਹ ਦਿੱਤਾ ਸੀ। ਗੁਰੂ ਸਾਹਿਬ ਨੂੰ ਜਦੋਂ ਇਸ ਬਾਰੇ ਪਤਾ ਲੱਗਿਆ ਤਾਂ ਆਪ ਜੀ ਨੇ ਰਾਮਰਾਇ ਨੂੰ ਹਮੇਸ਼ਾ ਲਈ ਆਪਣੇ ਮੱਥੇ ਨਾ ਲੱਗਣ ਅਤੇ ਸਿੱਖ ਸੰਗਤ ਨੂੰ ਉਸ ਨਾਲ ਕਿਸੇ ਪ੍ਰਕਾਰ ਦਾ ਮੇਲ-ਜੋਲ ਨਾ ਰੱਖਣ ਦੇ ਸਖ਼ਤ ਹੁਕਮ ਕਰ ਦਿੱਤੇ ਸਨ। ਇਸ ਦਾ ਭਾਵ ਇਹ ਹੈ ਕਿ ਗੁਰਬਾਣੀ ਦੇ ਸ਼ਬਦ ਦੀ ਅਵੱਗਿਆ ਕਰਨ ਵਾਲੇ ਲਈ ਕੋਈ ਰਿਆਇਤ ਨਹੀਂ ਭਾਵੇਂ ਉਹ ਗੁਰੂ-ਪੁੱਤਰ ਹੀ ਕਿਉਂ ਨਾ ਹੋਵੇ। ਪਰ ਅੱਜ ਫਿਰ ਗੁਰਬਾਣੀ ਨਾਲ ਛੇੜ-ਛਾੜ ਕੀਤੀ ਜਾ ਰਹੀ ਹੈ।

ਅੱਜ ਦੀਆਂ ਸਰਕਾਰਾਂ ਧਰਮ ਨਿਰਪੱਖਤਾ ਦਾ ਰਾਜ ਕਰਨ ਦੀਆਂ ਸਿਰਫ ਕਹਿਣ-ਮਾਤਰ ਗੱਲਾਂ ਕਰਦੀਆਂ ਜਾਪਦੀਆਂ ਹਨ। ਉਹ ਭਾਵੇਂ ਸਿੱਖ ਰਾਜ ਦੇ ਇਤਿਹਾਸ ਤੋਂ ਜਾਣੂੰ ਵੀ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਸਥਾਪਤ ਕੀਤੇ ਸਿੱਖ ਰਾਜ ਵਿਚ ਹਰ ਧਰਮ ਦੇ ਅਨੁਯਾਈ ਨੂੰ ਧਾਰਮਿਕ ਰਹੁ-ਰੀਤਾਂ ਕਰਨ ਦਾ ਪੂਰਨ ਅਧਿਕਾਰ ਪ੍ਰਦਾਨ ਕੀਤਾ ਗਿਆ ਸੀ। ਸਿੱਖ ਰਾਜ ਦੀਆਂ ਫ਼ੌਜਾਂ ਵਿਚ ਜਿੱਥੇ ਗ਼ੈਰ-ਸਿੱਖ ਜਰਨੈਲਾਂ ਤੇ ਸਿਪਾਹੀਆਂ ਨੂੰ ਪੂਰਨ ਸਨਮਾਨ ਦਿੱਤਾ ਜਾਂਦਾ ਸੀ। ਉੱਥੇ ਕਿਸੇ ਅਪਰਾਧੀ ਨੂੰ ਵੀ ਸਿੱਧੇ ਰਸਤੇ 'ਤੇ ਪਾਉਣ ਲਈ ਯੋਗ ਸਜ਼ਾ ਤਾਂ ਦਿੱਤੀ ਜਾਂਦੀ ਸੀ ਪਰ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾਂਦੀ ਸੀ। ਇਹ ਧਰਮ ਨਿਰਪੱਖਤਾ, ਧਾਰਮਿਕ ਅਜ਼ਾਦੀ ਤੇ ਸੱਚੇ ਰਾਜ ਦੀਆਂ ਉਦਾਹਰਨਾਂ ਹਨ।

ਸਾਡੇ ਦੇਸ਼ ਅੰਦਰ ਲਿਖਤੀ ਰੂਪ ਵਿਚ ਹਰ ਇਕ ਲਈ ਕਾਨੂੰਨ ਸਮਾਨ ਹੈ, ਪਰ ਅਫ਼ਸੋਸ ਸਿੱਖਾਂ ਲਈ ਵਿਵਹਾਰਕ ਰੂਪ ਵਿਚ ਕਾਨੂੰਨ ਅਲੱਗ ਵਰਤੇ ਜਾਂਦੇ ਹਨ। ਜਿਸ ਦੀ ਉਦਾਹਰਨ ਸਾਡੇ ਸਾਹਮਣੇ ਹੈ ਕਿ ਕਈ ਸਿੱਖ ਜੋ ਜੇਲ੍ਹਾਂ ਵਿਚ ਲੰਬੇ ਸਮੇਂ ਤੋਂ ਬੰਦ ਹਨ ਨੂੰ ਸਜ਼ਾਵਾਂ ਪੂਰੀਆਂ ਕਰਨ ਉਪਰੰਤ ਵੀ ਰਿਹਾਅ ਨਹੀਂ ਕੀਤਾ ਜਾ ਰਿਹਾ। ਇੱਥੋਂ ਤਕ ਕਿ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਪੈਰੋਲ ਆਦਿਕ ਵੀ ਨਹੀਂ ਦਿੱਤੀ ਗਈ। ਇਨ੍ਹਾਂ ਬੰਦੀ ਸਿੰਘਾਂ ਦੀ ਜਵਾਨੀ ਜੇਲ੍ਹਾਂ ਵਿਚ ਹੀ ਗੁਜ਼ਰ ਗਈ। ਦੂਜੇ ਪਾਸੇ ਸਿੱਖਾਂ ਦੇ ਕਤਲ ਕਰਨ ਜਾਂ ਕਰਵਾਉਣ ਵਾਲੇ ਖੁੱਲ੍ਹੇ-ਆਮ ਘੁੰਮ ਰਹੇ ਹਨ, ਇਨ੍ਹਾਂ ਹੀ ਨਹੀਂ, ਬਲਕਿ ਉਨ੍ਹਾਂ ਨੂੰ ਚੰਗੇ ਰਾਜਨੀਤਿਕ ਅਹੁਦੇ ਦੇ ਕੇ ਨਿਵਾਜਿਆ ਵੀ ਜਾ ਚੁੱਕਿਆ ਹੈ। ਸਿੱਖਾਂ ਦੇ ਲੰਬੇ ਸੰਘਰਸ਼ ਤੋਂ ਬਾਅਦ ਜੇਕਰ ਇਨ੍ਹਾਂ ਕਾਤਲਾਂ ਨੂੰ ਜੇਲ੍ਹ ਵਿਚ ਭੇਜਿਆ ਵੀ ਗਿਆ ਤਾਂ ਕੁਝ ਸਮੇਂ ਬਾਅਦ ਹੀ ਇਨ੍ਹਾਂ ਨੂੰ ਕਈ-ਕਈ ਬਾਰ ਪੈਰੋਲ ਆਦਿਕ ਵੀ ਦਿੱਤੀ ਜਾ ਚੁੱਕੀ ਹੈ। ਇਸ ਨੂੰ ਕੀ ਸਮਝੀਏ? ਇਹ ਕਾਨੂੰਨੀ ਪੱਖਪਾਤ

ਨਹੀਂ ਤਾਂ ਹੋਰ ਕੀ ਹੈ? ਹੋਰ ਵੇਖੋ ਜੇਕਰ ਸਿੱਖ ਆਪਣੇ ਕਿਸੇ ਸਲੋਗਨ (ਨਾਅਰੇ) ਨੂੰ ਬੋਲਦਾ ਹੈ ਤਾਂ ਉਸ ਉਪਰ ਕੇਸ ਦਰਜ ਕਰ ਦਿੱਤੇ ਜਾਂਦੇ ਹਨ, ਇੰਨਾਂ ਹੀ ਨਹੀਂ ਬਲਕਿ ਸਿੱਖ ਘਰਾਂ ਵਿਚ ਸਿੱਖ ਸਾਹਿਤ (ਲਿਟਰੇਚਰ) ਰੱਖਣ 'ਤੇ ਵੀ ਪਰਚੇ ਦਰਜ ਕੀਤੇ ਜਾਂਦੇ ਹਨ। ਦੂਜੇ ਪਾਸੇ ਭਾਰਤੀ ਸੰਵਿਧਾਨ ਦੀ ਘੋਰ ਉਲੰਘਣਾਂ ਕਰਦਿਆਂ ਅਖ਼ਬਾਰਾਂ, ਯੂਟਿਊਬ, ਵਟਸਐਪ ਤੇ ਸੋਸ਼ਲ ਮੀਡੀਆ 'ਤੇ ਹਿੰਦੂ ਰਾਸ਼ਟਰ ਨੂੰ ਸਥਾਪਤ ਕਰਨ ਦੀਆਂ ਸੌਹਾਂ ਖਾਣ ਵਾਲੇ ਵੀਡੀਓ ਪਾਏ ਜਾਂਦੇ ਹਨ, ਉਨ੍ਹਾਂ ਨੂੰ ਕੋਈ ਰੋਕ-ਟੋਕ ਨਹੀਂ, ਕੋਈ ਮੁਕੱਦਮਾ ਨਹੀਂ। ਸਿੱਖਾਂ ਵਿਰੁੱਧ ਜ਼ਹਿਰ ਉਗਲਣ ਦੀਆਂ ਵੀਡੀਓ ਵੀ ਲਗਾਤਾਰ ਸਾਹਮਣੇ ਆਉਂਦੀਆਂ ਹਨ। ਜੋ ਸ਼ਬਦ, ਵਾਰਤਾਲਾਪ ਜਾਂ ਖ਼ਬਰ ਦੇਸ਼ ਦੀ ਅਮਨ ਸ਼ਾਂਤੀ ਅਤੇ ਭਾਈਚਾਰਕ ਸਾਂਝ ਵਿਚ ਤ੍ਰੇੜਾਂ ਪੈਦਾ ਕਰਨ ਉਸ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਪਰੰਤੂ ਜਦੋਂ ਅਜਿਹਾ ਨਹੀਂ ਹੁੰਦਾ ਤਾਂ ਕਾਨੂੰਨ ਤੋਂ ਵਿਸ਼ਵਾਸ਼ ਉਠਣਾ ਮੁਨਾਸਿਬ ਹੋ ਜਾਂਦਾ ਹੈ।

ਸਿੱਖ ਵਿਰੋਧੀ ਤਾਕਤਾਂ ਨੇ ਪਹਿਲਾਂ ਗੁਰ ਅਸਥਾਨਾਂ ਤੇ ਸਿੱਖ ਸੰਸਥਾਵਾਂ ਤੋਂ ਸਿੱਖਾਂ ਨੂੰ ਮੁਨਕਰ ਕਰਨ ਵਾਲੀਆਂ ਚਾਲਾਂ ਚੱਲੀਆਂ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੇਅਦਬੀਆਂ ਕਰਨ ਦੀਆਂ ਘਟਨਾਵਾਂ ਵਾਪਰਨ ਲੱਗੀਆਂ। ਪਰ ਹੁਣ ਤਾਂ ਅੰਤ ਹੀ ਹੋ ਗਿਆ ਹੈ ਕਿ ਇਨ੍ਹਾਂ ਨੇ ਸਿੱਖਾਂ ਦੀ ਜਿੰਦ-ਜਾਨ ਤੋਂ ਪਿਆਰੇ ਤੇ ਸਿੱਖ ਜ਼ਿੰਦਗੀ ਦੇ ਧੁਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਨਾਲ ਛੇੜ-ਛਾੜ ਕਰਨ ਤਕ ਹਿੰਮਤ ਦਿਖਾ ਦਿੱਤੀ ਹੈ। ਸਿੱਖ ਇਸ ਕਾਰੇ ਨੂੰ ਕਦੇ ਬਰਦਾਸ਼ਤ ਨਹੀਂ ਕਰਨਗੇ। ਭਾਵੇਂ ਸਿੱਖਾਂ ਵਿਚ ਲੱਖ ਮਤਭੇਦ ਹੋਣ ਪਰ ਗੁਰਬਾਣੀ ਦੇ ਮੁੱਦੇ 'ਤੇ ਉਨ੍ਹਾਂ ਨੂੰ ਇਕ ਝੰਡੇ ਥੱਲੇ ਇਕੱਤਰ ਹੋਣ ਤੋਂ ਕੋਈ ਨਹੀਂ ਰੋਕ ਸਕਦਾ। ਸਿੱਖ ਮਿਸਲਾਂ ਦਾ ਸਮਾਂ ਇਸ ਦੀਆਂ ਪ੍ਰਤੱਖ ਉਦਾਹਰਨਾਂ ਹਨ। ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਸਲੇ ਅਤੇ ਬੰਦੀ ਸਿੰਘਾਂ ਦੀ ਰਿਹਾਈ ਦੇ ਸਬੰਧ ਵਿਚ ਵਾਪਰੀ ਘਟਨਾ ਬਾਰੇ ਪਿਛਲੀ ੩ ਅਤੇ ੬ ਮਈ, ੨੦੨੨ ਨੂੰ ਗਿਆਨੀ ਹਰਪ੍ਰੀਤ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਕ ਆਵਾਜ਼ 'ਤੇ ਨਿਹੰਗ ਸਿੰਘ ਦਲਾਂ ਦੇ ਮੁਖੀ, ਸਿੱਖ ਸੰਪ੍ਰਦਾਵਾਂ, ਸਿੱਖ ਜਥੇਬੰਦੀਆਂ ਤੇ ਸਿੱਖ ਬੁਧੀਜੀਵੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕੱਤਰ ਹੋਏ ਸਨ। ਗਿਆਨੀ ਹਰਪ੍ਰੀਤ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਵਿਚ ਲਗਾਂ-ਮਾਤਰਾਂ ਦੇ ਵਾਧੇ ਕਰਕੇ ਛਾਪਣ ਵਾਲੇ ਥਮਿੰਦਰ ਸਿੰਘ ਨੂੰ ਤਨਖਾਹੀਆ ਕਰਾਰ ਦਿੱਤਾ ਤੇ ਸਿੱਖ ਸੰਗਤ ਨੂੰ ਹੁਕਮ ਕੀਤਾ ਕਿ ਜਦੋਂ ਤਕ ਇਹ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਆਪਣਾ ਗੁਨਾਹ ਕਬੂਲ ਕਰਕੇ ਮੁਆਫੀ ਨਹੀਂ ਮੰਗ ਲੈਂਦਾ, ਉਦੋਂ ਤਕ ਇਸ ਨਾਲ ਕਿਸੇ ਪ੍ਰਕਾਰ ਦਾ ਮੇਲ-ਮਿਲਾਪ ਨਾ ਰੱਖਿਆ ਜਾਵੇ। ਪਟਿਆਲਾ ਵਿਖੇ ਵਾਪਰੀ ਘਟਨਾ ਦੇ ਸਬੰਧ ਵਿਚ ਜਥੇਦਾਰ ਜੀ ਨੇ ਸਰਕਾਰ ਦੀ ਸਖਤ ਅਲੋਚਨਾ ਕਰਦਿਆਂ ਕਿਹਾ ਕਿ ਸਰਕਾਰ ਵੋਟਾਂ ਦਾ ਧਰੁਵੀਕਰਨ ਕਰਕੇ ਅਜਿਹੇ ਮਸਲੇ ਪੈਦਾ ਕਰ ਰਹੀ ਹੈ। ਇਸ ਲਈ ਸਿੱਖਾਂ ਨੂੰ ਸੁਚੇਤ ਰਹਿਣ ਤੇ ਇੱਕਮੁਠ ਹੋਣ ਦੀ ਸਖ਼ਤ ਜ਼ਰੂਰਤ ਹੈ। ਉਨ੍ਹਾਂ ਨੇ ਬੰਦੀ ਸਿੰਘਾਂ ਦੀ ਰਿਹਾਈ ਲਈ ਸ਼੍ਰੋ.ਗੁ.ਪ੍ਰ.ਕਮੇਟੀ, ਸਮੂਹ ਸਿੱਖ ਸੰਸਥਾਵਾਂ ਤੇ ਜਥੇਬੰਦੀਆਂ ਨੂੰ ਸਾਂਝੇ ਰੂਪ ਵਿਚ ਯਤਨ ਕਰਨ ਦੇ ਆਦੇਸ਼ ਦਿੱਤੇ ਹਨ।

ਸਿੱਖ ਧਰਮ ਉਪਰ ਬਾਹਰੀ ਤੇ ਅੰਦਰੂਨੀ ਤੌਰ 'ਤੇ ਚਹੁੰ-ਤਰਫੀ ਹਮਲੇ ਹੋ ਰਹੇ ਹਨ। ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੱਖ ਧਰਮ ਆਪਣੇ ਸਿਧਾਂਤਾਂ, ਸੰਕਲਪਾਂ ਤੇ ਸੰਸਥਾਵਾਂ ਕਰਕੇ ਪੂਰੀ ਦੁਨੀਆਂ ਵਿਚ ਜਾਣਿਆ ਜਾਂਦਾ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ- 'ਇਕ ਬਾਬਾ ਅਕਾਲ ਰੂਪ' ਭਾਵ ਗੁਰੂ ਨਾਨਕ ਪਾਤਸ਼ਾਹ ਜੀ ਆਪ ਅਕਾਲ ਰੂਪ ਪ੍ਰਮੇਸ਼ਰ ਹਨ ਤੇ ਉਨ੍ਹਾਂ ਨੇ ਆਪ ਸਿੱਖ ਧਰਮ ਦੀ ਸਥਾਪਨਾ ਕੀਤੀ ਹੈ, ਸੋ ਜਿਸ ਧਰਮ ਨੂੰ ਅਕਾਲ ਪੁਰਖ ਨੇ ਆਪ ਪੈਦਾ ਕੀਤਾ ਹੋਵੇ ਉਸ ਨੂੰ ਕੌਣ ਮਿਟਾ ਸਕਦਾ ਹੈ? ਸਿੱਖ ਵਿਰੋਧੀ ਤਾਕਤਾਂ ਲੱਖ ਕੋਸ਼ਿਸ਼ਾਂ ਕਰ ਲੈਣ ਉਹ ਸਿੱਖ ਅਖੰਡਤਾ ਨੂੰ ਕਦੇ ਵੀ ਤਾਰ-ਪੀਡੋ ਨਹੀਂ ਕਰ ਸਕਣਗੀਆਂ। ਚਾਹੀਦਾ ਤਾਂ ਇਹ ਹੈ, ਕਿ 'ਆਪ ਵੱਸੋ ਅਤੇ ਹੋਰਨਾਂ ਨੂੰ ਵੱਸਣ ਦਿਓ' ਭਾਵ ਤੁਸੀਂ

ਆਪਣੇ ਧਰਮ ਕਰਮ, ਰਹੁ-ਰੀਤਾਂ, ਬੋਲ-ਚਾਲ, ਖਾਣ-ਪੀਣ ਤੇ ਪਹਿਨਣ ਆਦਿ ਆਪਣੇ ਧਾਰਮਿਕ ਅਕੀਦੇ ਅਨੁਸਾਰ ਕਰੋ ਤੇ ਦੂਜਿਆਂ ਨੂੰ ਕਰਨ ਦਿਓ। ਕਦੇ ਬੋਲੀ ਦਾ ਮਸਲਾ, ਕਦੇ ਖਾਣ-ਪੀਣ ਤੇ ਪਹਿਰਾਵੇ ਦਾ ਮਸਲਾ। ਭਾਰਤ ਦੇਸ਼ ਬਹੁ-ਧਰਮੀ ਦੇਸ਼ ਹੈ। ਇੱਥੇ ਦੀ ਧਰਤੀ 'ਤੇ ਫੁੱਲਾਂ ਦੇ ਬਗੀਚੇ ਦੀ ਤਰ੍ਹਾਂ ਜਿੱਥੇ ਤਰ੍ਹਾਂ-ਤਰ੍ਹਾਂ ਦੇ ਪਹਾੜੀ, ਮੈਦਾਨੀ, ਮਾਰੂ ਤੇ ਰਸੀਲੇ ਖੇਤਰ ਹਨ, ਉਸੇ ਤਰ੍ਹਾਂ ਵੱਖ-ਵੱਖ ਧਰਮਾਂ ਦੇ ਲੋਕ ਵੱਸਦੇ ਹਨ। ਇਸ ਲਈ ਸਾਰਿਆਂ ਨੂੰ ਬਰਾਬਰਤਾ ਨਾਲ ਰਹਿਣ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਕਿਸੇ ਨਾਲ ਕਿਸੇ ਪ੍ਰਕਾਰ ਦੀ ਵਧੀਕੀ ਨਹੀਂ ਕੀਤੀ ਜਾਣੀ ਚਾਹੀਦੀ।

ਉਕਤ ਵਰਤਾਰੇ ਵੱਲ ਵੇਖ ਕੇ ਮਹਿਸੂਸ ਹੁੰਦਾ ਹੈ ਕਿ ਅਜ਼ਾਦ ਭਾਰਤ ਅੰਦਰ ਘੱਟ ਗਿਣਤੀ ਕੌਮਾਂ ਆਪਣੇ-ਆਪ ਨੂੰ ਅਜ਼ਾਦ ਹੋਇਆ ਮਹਿਸੂਸ ਨਹੀਂ ਕਰਦੀਆਂ, ਕਿਉਂਕਿ ਕੋਈ ਵੀ ਸਮਾਜ ਜਾਂ ਦੇਸ਼ ਜਿਸ ਵਿਚ ਮਨੁੱਖਾਂ ਨੂੰ ਇੱਕ-ਦੂਜੇ ਦੇ ਸਮਾਨ, ਬਰਾਬਰ ਨਹੀਂ ਸਮਝਿਆ ਜਾਂਦਾ, ਕੀ ਉਸ ਨੂੰ ਅਜ਼ਾਦ ਕਿਹਾ ਜਾ ਸਕਦਾ? ■

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ

*-ਡਾ. ਗੁਲਜ਼ਾਰ ਸਿੰਘ ਕੰਗ**

ਸਿੱਖਾਂ ਨੂੰ ਸ਼ਹਾਦਤ ਦਾ ਪਹਿਲਾ ਪਾਠ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹੀਦੀ ਰਾਹੀਂ ਸਿਖਾਇਆ ਅਤੇ ਇਸ ਪਾਠ ਦੀ ਦੁਹਰਾਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਕਰਵਾਈ। ਇਹ ਦੋਵੇਂ ਸ਼ਹੀਦੀਆਂ 'ਸ਼ਹਾਦਤ' ਸ਼ਬਦ ਨੂੰ ਰੂਹਾਨੀਅਤ ਦੇ ਪ੍ਰਸੰਗ ਵਿਚ ਨਵੇਂ ਅਰਥ ਦਿੰਦੀਆਂ ਹੋਈਆਂ ਸਿੱਖ ਨੂੰ ਬਦੇਹ ਹੋ ਕੇ ਜਿਊਣ ਦਾ ਵਲ ਸਿਖਾਉਂਦੀਆਂ ਹਨ।ਸਿੱਖ ਧਰਮ ਵਿਚ ਸ਼ਹਾਦਤ ਮਨੁੱਖੀ ਹਸਤੀ ਨੂੰ ਰੱਬੀ ਸੁਹਜ ਵਿਚ ਕੇਂਦਰਿਤ ਕਰਨ ਦਾ ਨਾਮ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਇੱਥੇ ਤਿੰਨ ਨੁਕਤਿਆਂ ਤੋਂ ਵਿਚਾਰਨ ਦਾ ਯਤਨ ਕੀਤਾ ਜਾਵੇਗਾ ਕਿ ਸ਼ਹਾਦਤ ਦਾ ਸਿੱਖ ਪ੍ਰਸੰਗ ਕੀ ਹੈ, ਇਸ ਸ਼ਹਾਦਤ ਦਾ ਮੁੱਖ ਕਾਰਨ ਕੀ ਸੀ ਅਤੇ ਇਸ ਦਾ ਸਿੱਖ ਸਮਾਜ 'ਤੇ ਕੀ ਪ੍ਰਭਾਵ ਪਿਆ।

ਸ਼ਹਾਦਤ ਦਾ ਸਿੱਖ ਪ੍ਰਸੰਗ:- ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਹਿਲਾਂ ਸਮੁੱਚੇ ਭਾਰਤੀ ਸਾਹਿਤ ਵਿਚ ਸ਼ਹਾਦਤ ਦੇ ਤੁਲ ਕੋਈ ਲਫ਼ਜ਼ ਵਰਤਿਆ ਨਹੀਂ ਮਿਲਦਾ ਹੈ। ਗੱਲ ਇਹ ਨਹੀਂ ਕਿ ਸ਼ਹਾਦਤਾਂ ਹੋਈਆਂ ਨਹੀਂ ਹੋਣਗੀਆਂ, ਪਰ ਜੋ ਸ਼ਬਦ ਵਰਤਿਆ ਜਾਂਦਾ ਰਿਹਾ ਹੈ, ਉਹ ਹੈ 'ਬਲੀਦਾਨ'। ਬਲੀਦਾਨ ਸ਼ਬਦ ਬਲੀ ਦੀ ਰਸਮ ਵਿੱਚੋਂ ਉਜਾਗਰ ਹੋਇਆ ਹੈ, ਜਿਸ ਵਿਚ ਨਿਰਜਿੰਦ ਦੇਵਤਾ ਦੇ ਸਨਮੁਖ ਮੁੱਲ ਖਰੀਦੇ ਜ਼ਿੰਦਾ ਵਿਅਕਤੀ ਨੂੰ ਬੱਕਰੇ ਵਾਂਗ ਕੋਹ ਦੇਣ ਦੀ ਕੂਰ-ਕ੍ਰਿਆ ਅਦਾ ਕੀਤੀ ਜਾਂਦੀ ਹੈ। ਬਲੀਦਾਨ ਸ਼ਬਦ ਸ਼ਹਾਦਤ ਦੇ ਤੁਲ ਇਸ ਕਰਕੇ ਨਹੀਂ, ਕਿਉਂਕਿ ਇਸ ਵਿਚ ਸੱਚ ਨੂੰ ਸਥਾਪਿਤ ਕਰਨ ਦੀ ਸੂਰਮਤਾਈ ਨਹੀਂ, ਸਗੋਂ ਦੇਵਤੇ ਦੀ ਕਰੋਪੀ ਤੋਂ ਬਚਣ ਦੀ ਮਜਬੂਰੀ ਕੰਮ ਕਰਦੀ ਹੈ।

'ਸ਼ਹਾਦਤ' ਤੇ 'ਸ਼ਹੀਦ' ਦੋਵੇਂ ਲਫ਼ਜ਼ ਅਰਬੀ ਜ਼ੁਬਾਨ ਦੇ ਹਨ, ਜਿਨ੍ਹਾਂ ਦੇ ਕੋਸ਼ੀ ਅਰਥ ਕ੍ਰਮਵਾਰ 'ਗਵਾਹੀ' ਅਤੇ 'ਗਵਾਹ' ਦੇ ਹਨ। ਇਹ ਦੋਵੇਂ ਲਫ਼ਜ਼ ਪਹਿਲੀ ਵਾਰ 'ਕੁਰਾਅਨ ਮਜੀਦ' ਦੇ 'ਸੂਰਾ-ਅਲ-ਬਕਰ' ਦੀ ਆਇਤ ੧੩੩ ਅਤੇ 'ਸੂਰਾ-ਅਲ-ਨਿਸ਼ਾ' ਦੀ ਆਇਤ ੪੨ ਵਿਚ ਵਰਤੇ ਗਏ ਹਨ। ਇੱਥੇ ਇਹ ਸ਼ਬਦ 'ਗਵਾਹੀ' ਅਤੇ 'ਗਵਾਹ' ਦੇ ਅਰਥਾਂ ਵਿਚ ਹੀ ਆਏ ਹਨ। ਸਿੱਖ ਚਿੰਤਨ ਇਨ੍ਹਾਂ ਸ਼ਬਦਾਂ ਨੂੰ ਅਰਬੀ-ਫ਼ਾਰਸੀ ਦੇ ਸ੍ਰੋਤਾਂ ਤੋਂ ਲੈ ਕੇ ਇਨ੍ਹਾਂ ਦਾ ਸਿਧਾਂਤੀਕਰਨ ਕਰਦੇ ਹੋਏ ਦੇਸ਼-ਕੌਮ ਤੇ ਧਰਮ ਲਈ ਜਾਨ ਕੁਰਬਾਨ ਕਰਨ ਵਾਲੇ ਲਈ ਵਰਤਦਾ ਹੋਇਆ ਨਵਾਂ ਪ੍ਰਸੰਗ ਸਿਰਜਦਾ ਹੈ। ਗੁਰਬਾਣੀ ਵਿਚ ਇਹ ਸ਼ਬਦ ਦੋ ਵਾਰ ਆਇਆ ਹੈ ਤੇ ਇਸੇ ਪ੍ਰਸੰਗ ਵਿਚ ਆਇਆ ਹੈ। ਸਿੱਖੀ ਵਿਚ ਇਹ ਸ਼ਬਦ ਉਨ੍ਹਾਂ ਅਤਿ ਸਚਿਆਰ ਮਹਾਂਪੁਰਖਾਂ ਲਈ ਵਰਤਿਆ ਗਿਆ ਹੈ, ਜੋ ਸੱਚ ਦੀ ਖ਼ਾਤਰ ਸਿਰ-ਧੜ ਦੀ ਬਾਜ਼ੀ ਨਿਸੰਗ ਹੋ ਕੇ ਲਾ ਦੇਵੇ ਤੇ ਸੱਚ ਨੂੰ ਦੋਹੀਂ ਜਹਾਨੀ (ਹਲਤ-ਪਲਤ) ਪ੍ਰਤੱਖ ਕਰ ਦੇਵੇ। ਇਵੇਂ ਸ਼ਹਾਦਤ ਸੱਚ ਨੂੰ ਕਾਇਮ ਕਰਨ ਲਈ ਦਿੱਤੀ ਗਈ ਕੁਰਬਾਨੀ ਦੀ ਗਵਾਹੀ ਹੈ, ਨਾ ਕਿ ਸਾਧਾਰਨ ਗਵਾਹੀ। ਆਪਣੀ ਵਿਆਪਕਤਾ ਕਰਕੇ ਸਿੱਖ-ਚਿੰਤਨ ਵਿਚ 'ਸ਼ਹੀਦ' ਸ਼ਬਦ ਸਿੱਖ ਨਾਲ ਇੰਨਾ ਜੁੜ ਗਿਆ ਹੈ ਕਿ ਉਸ ਦਾ ਵਿਸ਼ੇਸ਼ਣ ਹੀ ਬਣ ਗਿਆ ਹੈ। ਸਿੱਖ ਜਿਊਂਦਾ ਵੀ ਅਕਾਲ ਪੁਰਖ ਦੇ ਭਾਣੇ ਵਿਚ ਹੈ ਅਤੇ ਮਰਦਾ ਵੀ ਉਸ ਦੇ ਹੁਕਮ ਵਿਚ ਹੈ। ਇਸੇ ਕਰਕੇ ਸਿੱਖ ਇਸ ਨੂੰ 'ਅਕਾਲ ਚਲਾਣਾ' ਕਹਿੰਦੇ ਹਨ।

**ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਨ:** ਸ੍ਰੀ ਗੁਰੂ ਅਰਜਨ ਦੇਵ ਜੀ ਨੂੰ

ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ੧੬੦੬ ਈ: ਵਿਚ ਲਾਹੌਰ ਵਿਖੇ ਰਾਵੀ ਦਰਿਆ ਦੇ ਕੰਢੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਇਹ ਸ਼ਹੀਦੀ ਕਿਉਂ ਹੋਈ? ਇਤਿਹਾਸ ਦੀਆਂ ਪੁਸਤਕਾਂ ਜਦ ਪੜ੍ਹਦੇ ਹਾਂ, ਤਾਂ ਇਤਿਹਾਸਕਾਰਾਂ ਵੱਲੋਂ ਇਸ ਦੇ ਅਨੇਕਾਂ ਕਾਰਨ ਗਿਣਾਏ ਗਏ ਹਨ, ਜਿਵੇਂ ਪ੍ਰਿਥੀ ਚੰਦ ਦਾ ਵਿਰੋਧ, ਖੁਸਰੋ ਦੀ ਬਗ਼ਾਵਤ ਤੇ ਗੁਰੂ ਜੀ ਦਾ ਉਸ ਨੂੰ ਸ਼ਰਨ ਦੇਣਾ, ਚੰਦੂ ਦੀ ਸਾਜ਼ਿਸ਼, ਜਹਾਂਗੀਰ ਦੀ ਕੱਟੜਤਾ ਵਗੈਰਾ-ਵਗੈਰਾ। ਇਹ ਠੀਕ ਹੈ ਕਿ ਇਸ ਦੇ ਤਤਕਾਲੀ ਕਾਰਨ ਉਪਰੋਕਤ ਹੋ ਸਕਦੇ ਹਨ, ਪਰ ਇਸ ਦਾ ਅਸਲੀ ਕਾਰਨ ਕੀ ਸੀ, ਇਸ ਵੱਲ ਸਾਡਾ ਧਿਆਨ ਬਹੁਤ ਘੱਟ ਗਿਆ ਹੈ। ਇਸ ਨੂੰ ਸਮਝਣ ਲਈ ਸਾਨੂੰ ਹਿੰਦੋਸਤਾਨ ਦੇ ਰਾਜਸੀ-ਸਮਾਜੀ ਪ੍ਰਬੰਧ ਅਤੇ ਅਧਿਆਤਮਿਕ ਫ਼ਲਸਫ਼ੇ ਦੇ ਭੇੜ ਨੂੰ ਸਮਝਣ ਦੀ ਲੋੜ ਹੈ।

ਹਿੰਦੋਸਤਾਨ ਬਹੁ-ਜਾਤੀ, ਬਹੁ-ਕੌਮੀ, ਬਹੁ-ਧਰਮੀ ਦੇਸ਼ ਹੈ। ਇੱਥੇ ਦਾ ਰਾਜ ਪ੍ਰਬੰਧ ਬਹੁ-ਕੇਂਦਰਿਤ ਹੋਣਾ ਚਾਹੀਦਾ ਹੈ, ਪਰ ਕੋਸ਼ਿਸ਼ ਹਮੇਸ਼ਾਂ ਏਕਾ-ਕੇਂਦਰਿਤ ਰਾਜ ਸਥਾਪਿਤ ਕਰਨ ਦੀ ਰਹੀ ਹੈ। ਇਸ ਏਕਾ-ਕੇਂਦਰਿਤ ਸੋਚ ਅਧੀਨ ਹੀ ਸਾਮੀ ਤੇ ਆਰੀਆਈ ਪਰੰਪਰਾਵਾਂ ਦਾ ਭੇੜ ਹੁੰਦਾ ਰਿਹਾ ਹੈ। ਭਾਈ ਗੁਰਦਾਸ ਜੀ ਇਸ ਦਾ ਬੜੀ ਖ਼ੂਬਸੂਰਤੀ ਨਾਲ ਵਰਣਨ ਕਰਦੇ ਹਨ :

*ਚਾਰਿ ਵਰਨ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ (ਵਾਰ ੧:੨੧)*

ਪਹਿਲਾਂ ਹਿੰਦੂ ਸ਼ਾਸਕ ਏਕਾ-ਕੇਂਦਰਿਤ ਸੋਚ ਅਧੀਨ ਰਾਜ ਕਰਦੇ ਰਹੇ, ਫਿਰ ਮੁਸਲਮਾਨਾਂ ਦੇ ਆਉਣ 'ਤੇ ਉਨ੍ਹਾਂ ਨੇ ਇਸ ਸੋਚ ਨੂੰ ਧਾਰਨ ਕਰ ਲਿਆ। ਏਕਾ-ਕੇਂਦਰਿਤ ਹੋਣਾ ਕੱਟੜਵਾਦੀ ਤੇ ਇਕ ਪਾਸੜ ਸੋਚ ਦਾ ਵਰਤਾਰਾ ਹੈ, ਜਿਸ ਵਿਚ ਮਨੁੱਖੀ ਆਤਮਾ ਦਾ ਸਦੀਵੀ ਅਭਾਵ ਤੇ ਮਨੁੱਖੀ ਅਜ਼ਾਦੀ ਦੀ ਦਮਨਕਾਰੀ ਹੈ। ਇਸ ਦੇ ਉਲਟ ਬਹੁ-ਕੇਂਦਰਿਤ ਸਮਾਜ ਮਨੁੱਖੀ ਵਿਅਕਤਿਤੱਵ ਤੇ ਮਨੁੱਖੀ ਆਤਮਾ ਨੂੰ ਪ੍ਰਭੂ-ਸੱਤਾ ਸੰਪੰਨ ਤੇ ਪੂਰਨ ਅਧਿਕਾਰ ਪ੍ਰਾਪਤ ਸਵੀਕਾਰ ਕਰਦੇ ਸਭ ਨੂੰ ਰਾਜ-ਭਾਗ ਦੀ ਹਿੱਸੇਦਾਰੀ ਦਾ ਮਾਣ ਦੇਣਾ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਏਕਾ-ਕੇਂਦਰਿਤ ਦੀ ਥਾਂ ਬਹੁ-ਕੇਂਦਰਿਤ ਸੀ, ਜੋ ਮਨੁੱਖ ਨੂੰ ਜਾਤਾਂ, ਕੌਮਾਂ, ਮਜ਼ਹਬਾਂ ਵਿਚ ਵੰਡ ਕੇ ਨਹੀਂ ਵੇਖਦੀ ਸੀ, ਸਗੋਂ ਸਭ ਨੂੰ ਇਕ ਜੋਤ (ਸਭ ਮਹਿ ਜੋਤਿ ਜੋਤਿ ਹੈ ਸੋਇ॥) ਦਾ ਪਸਾਰਾ ਮੰਨਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਵਿਚਾਰਧਾਰਾ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚ ਕੇ ਅਮਲੀ ਜਾਮਾ ਪਹਿਨ ਕੇ ਸਿਧਾਂਤਗਤ ਤੋਂ ਸੰਸਥਾਗਤ ਹੋ ਜਾਂਦੀ ਹੈ। ਹੁਣ ਗੁਰਸਿੱਖਾਂ ਨੂੰ ਆਪਣਾ ਕੇਂਦਰੀ ਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਧੁਰ ਕੀ ਬਾਣੀ ਪ੍ਰਾਪਤ ਹੋ ਚੁੱਕੇ ਸਨ। ਵੇਲੇ ਦਾ ਸੱਚ ਇਹ ਸੀ ਕਿ ਹਿੰਦੂਆਂ ਦੇ ਤੀਰਥ ਅਸਥਾਨਾਂ ਉੱਪਰ ਗ਼ੈਰ-ਹਿੰਦੂ ਤੇ ਅਖੌਤੀ ਦਲਿਤ ਸ਼੍ਰੇਣੀਆਂ (ਸ਼ੂਦਰ) ਇਸ਼ਨਾਨ ਨਹੀਂ ਕਰ ਸਕਦੇ ਸਨ। ਮੰਦਰਾਂ ਵਿਚ ਇਹ ਅਰਚਾ-ਪੂਜਾ ਨਹੀਂ ਕਰ ਸਕਦੇ ਸਨ। ਵੇਦਾਂ ਦਾ ਪਾਠ ਕਰਨਾ ਤਾਂ ਇਕ ਪਾਸੇ, ਇਨ੍ਹਾਂ ਨੂੰ ਸੁਣ ਵੀ ਨਹੀਂ ਸਕਦੇ ਸਨ। ਕਹਿੰਦੇ ਹਨ, ਇਨ੍ਹਾਂ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਕਿ ਇਹ ਵੇਦ-ਮੰਤਰ ਸੁਣ ਕੇ ਗਿਆਨ ਪ੍ਰਾਪਤ ਨਾ ਕਰ ਲੈਣ। ਗੁਰੂ ਸਾਹਿਬਾਨ ਦੁਆਰਾ ਸਥਾਪਿਤ ਸ੍ਰੀ ਅੰਮ੍ਰਿਤਸਰ ਵਿਚ ਕੋਈ ਵੀ ਵਿਅਕਤੀ

ਬਿਨਾ ਵਿਤਕਰੇ ਦੇ ਇਸ਼ਨਾਨ ਕਰ ਕੇ ਰੂਹ ਤੇ ਮਨ ਦੀਆਂ ਮੈਲਾਂ ਧੋ ਸਕਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਰ ਵਰਨ-ਜਾਤ ਦੇ ਬੰਦੇ ਨੂੰ ਪ੍ਰਭੂ ਨਾਲ ਜੋੜਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਨ੍ਹਾਂ ਜਾਤ ਦੇ ਭਗਤ ਸਾਹਿਬਾਨ ਦੀ ਬਾਣੀ ਸ਼ਾਮਲ ਕਰ ਕੇ ਵਿਤਕਰਿਆਂ ਤੋਂ ਰਹਿਤ 'ਧੁਰ ਕੀ ਬਾਣੀ' ਨੂੰ ਪ੍ਰਗਟ ਕੀਤਾ ਤੇ ਇਸ ਦਾ 'ਉਪਦੇਸੁ ਚਹੁ ਵਰਨਾ ਕਉ ਸਾਝਾ' ਦਰਸਾਇਆ। ਇਸ ਨਾਲ ਹਿੰਦੂ ਤੇ ਮੁਸਲਮਾਨ ਦੋਹਾਂ ਦੀ ਏਕਾ-ਕੇਂਦਰਿਤ ਸੋਚ ਨਿਕਾਰੀ ਗਈ। ਕੱਟੜਵਾਦੀ ਸੋਚ ਦਾ ਧਾਰਨੀ ਜਹਾਂਗੀਰ ਇਸ ਨੂੰ ਕਿਵੇਂ ਬਰਦਾਸ਼ਤ ਕਰ ਸਕਦਾ ਸੀ?

ਡੂੰਘਾਈ ਨਾਲ ਜੇਕਰ ਮੁਤਾਲਿਆ ਕੀਤਾ ਜਾਵੇ, ਤਾਂ ਅਕਬਰ ਤਕ ਸਿੱਖ ਗੁਰੂ ਸਾਹਿਬਾਨ ਦੇ ਸੰਬੰਧ ਸਹਿਯੋਗੀ ਰਹੇ ਹਨ। ਅਕਬਰ ਭਾਵੇਂ ਅਨਪੜ੍ਹ ਸੀ, ਪਰ ਉਹ ਇਹ ਸਮਝਦਾ ਸੀ ਕਿ ਭਾਰਤਵਰਸ਼ ਵਿਚ ਦੂਜੇ ਦੇ ਦੂਜੇਪਨ ਨੂੰ ਨਾਲ ਲਏ ਬਗ਼ੈਰ ਰਾਜ ਨਹੀਂ ਚੱਲ ਸਕਦਾ। ਇਸੇ ਕਰਕੇ ਉਹ 'ਦੀਨ-ਏ-ਇਲਾਹੀ' ਦੀ ਵਿਚਾਰਧਾਰਾ 'ਤੇ ਚੱਲਿਆ ਸੀ। ਅਕਬਰ ਪਿੱਛੋਂ ਜਹਾਂਗੀਰ ਦੇ ਸਮੇਂ ਮੁਗ਼ਲਾਂ ਦਾ ਸਿੱਖ ਗੁਰੂ ਸਾਹਿਬਾਨ ਨਾਲ ਇਕਦਮ ਵਿਰੋਧ ਪੈਦਾ ਹੋ ਗਿਆ ਤੇ ਇਹ ਔਰੰਗਜ਼ੇਬ ਤਕ ਚੱਲਦਾ ਗਿਆ। ਇਸ ਦਾ ਕਾਰਨ ਨਕਸ਼ਬੰਦੀ ਸੂਫ਼ੀ ਸੰਪਰਦਾ ਦੇ ਮੁਖੀ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਜਹਾਂਗੀਰ ਰਾਹੀਂ ਤਲਵਾਰ ਦੇ ਜ਼ੋਰ ਨਾਲ ਸ਼ਰਾ ਦੀ ਬਾਲਾਦਸਤੀ ਦੇ ਸਿਧਾਂਤ ਨੂੰ ਲਾਗੂ ਕਰਵਾਉਣਾ ਸੀ। ਇਸ ਧੱਕੇਸ਼ਾਹੀ, ਕੁਚੀਲਤਾ, ਅਨਿਆਂ ਤੇ ਨਾ- ਬਰਾਬਰੀ ਵਿਰੁੱਧ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਵਾਜ਼ ਬੁਲੰਦ ਕੀਤੀ ਤੇ ਆਪਣੀ ਬਾਣੀ ਰਾਹੀਂ ਇਸ ਰਾਜ ਦੇ ਵਿਰੁੱਧ ਖੁੱਲ੍ਹਮ-ਖੁੱਲ੍ਹਾ ਐਲਾਨ ਕੀਤਾ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ: ੭੪)*

ਨਕਸ਼ਬੰਦੀ ਤੋਂ ਬਿਨਾ ਪੰਜਾਬ ਦੇ ਸਾਰੇ ਸੂਫ਼ੀ ਫ਼ਿਰਕੇ (ਚਿਸ਼ਤੀ, ਸੁਹਰਾਵਰਦੀ, ਕਾਦਰੀ) ਆਪਣੇ 'ਵਾਹਦਤ-ਉਲ-ਵਜੂਦ' ਦੇ ਸਿਧਾਂਤ ਕਰਕੇ ਗੁਰੂ ਸਾਹਿਬਾਨ ਨਾਲ ਰਲ ਕੇ ਚੱਲ ਰਹੇ ਸਨ ਅਤੇ ਖਾਲਕ ਨੂੰ ਖਲਕਤ ਵਿੱਚੋਂ ਨਿਹਾਰਦੇ ਸਨ, ਪਰ ਨਕਸ਼ਬੰਦੀਆਂ ਦਾ ਸਿਧਾਂਤ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਇਸ ਤੋਂ ਉਲਟ ਸੀ। 'ਵਾਹਦਤ-ਉਲ-ਵਜੂਦ' ਦਾ ਅਰਥ ਹੈ ਕਿ ਰੱਬ ਰਚਨਾ ਦੇ ਕਣ-ਕਣ ਵਿਚ ਵੱਸਿਆ ਹੋਇਆ ਹੈ। 'ਵਾਹਦਤ-ਉਲ-ਸ਼ਹੂਦ' ਅਨੁਸਾਰ ਰਚਨਾ ਰੱਬ ਨੇ ਬਣਾਈ ਹੈ, ਪਰ ਉਹ ਇਸ ਤੋਂ ਵੱਖ ਹੈ। ਹਰ ਵਿੱਚੋਂ 'ਹਰਿ' ਨੂੰ ਤੱਕਣਾ ਸਮੁੱਚੀ ਮਾਨਵਤਾ ਨੂੰ ਜੋੜਦਾ ਹੈ, ਪਰ ਹਰ ਨਾਲੋਂ 'ਹਰਿ' ਨੂੰ ਵੱਖ ਸਮਝਣਾ ਇਕ ਦੂਜੇ ਨਾਲੋਂ ਤੋੜਨਾ ਹੈ। ਨਕਸ਼ਬੰਦੀਆਂ ਦਾ ਗੁਰੂ ਸਾਹਿਬਾਨ ਨਾਲ ਹੀ ਨਹੀਂ, ਸਗੋਂ ਪੰਜਾਬ ਦੇ ਬਾਕੀ ਸੂਫ਼ੀ ਫਿਰਕਿਆਂ ਨਾਲ ਵੀ ਵਿਰੋਧ ਸੀ ਤੇ ਇਸ ਵਿਰੋਧ ਦਾ ਆਧਾਰ ਉਨ੍ਹਾਂ ਦਾ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਸੀ, ਜਿਸ ਵਿਚ ੧੦੦ ਸਾਲ ਬਾਅਦ ਸ਼ਾਹ ਵਲੀ-ਉੱਲਾ ਨੇ ਤਬਦੀਲੀ ਲਿਆਂਦੀ। ਸਾਰੇ ਸੂਫ਼ੀ ਆਪਣਾ ਸੰਬੰਧ ਖਲੀਫ਼ਾ ਅਲੀ ਰਾਹੀਂ ਹਜ਼ਰਤ ਮੁਹੰਮਦ ਸਾਹਿਬ ਨਾਲ ਜੋੜਦੇ ਹਨ, ਪਰ ਨਕਸ਼ਬੰਦੀ ਖਲੀਫ਼ਾ ਅਬੂ ਬਕਰ ਰਾਹੀਂ ਮੁਹੰਮਦ ਸਾਹਿਬ ਨਾਲ ਜੁੜਦੇ ਹਨ। ਦੂਜੇ ਸਾਰੇ ਸੂਫ਼ੀ ਫਿਰਕੇ ਇਰਾਨ ਦੀ ਧਰਤੀ ਤੋਂ ਪੈਦਾ ਹੁੰਦੇ ਹਨ ਜਦਕਿ ਨਕਸ਼ਬੰਦੀ ਸਿਲਸਿਲੇ ਦੀ ਜਨਮ ਭੂਮੀ ਤੁਰਕਸਤਾਨ ਹੈ ਅਤੇ ਇਸੇ ਕਰਕੇ ਇਨ੍ਹਾਂ ਦੀ ਸੋਚ ਕੱਟੜਵਾਦੀ ਸੀ।

ਸਰਦਾਰ ਕਪੂਰ ਸਿੰਘ ਅਨੁਸਾਰ ਸ਼ੇਖ਼ ਫ਼ਰੀਦ ਬੁਖਾਰੀ, ਜਿਸ ਨੂੰ ਜਹਾਂਗੀਰ ਨੇ ਬਾਦਸ਼ਾਹ ਬਣਦੇ ਸਾਰ 'ਮੁਰਤਜ਼ਾ ਖਾਨ' ਦੀ ਉਪਾਧੀ ਦਿੱਤੀ ਸੀ, ਉਹ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਸ਼ਰਧਾਵਾਨ ਸੀ ਅਤੇ ਇਸੇ ਨੇ ਸ਼ਹਿਜ਼ਾਦਾ ਖੁਸਰੋ ਦੀ ਬਗਾਵਤ ਦਾ ਲੱਕ ਤੋੜਿਆ ਸੀ। ਸ਼ਹਿਜ਼ਾਦਾ ਖੁਸਰੋ ਦੀ ਗੁਰੂ-ਘਰ ਪ੍ਰਤੀ ਡੂੰਘੀ ਸ਼ਰਧਾ ਸੀ ਅਤੇ ਉਹ ਗੁਰੂ ਜੀ ਦੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਦੀ ਹਾਮੀ

ਭਰਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨੂੰ ਸ਼ਰਨ ਦਿੱਤੀ ਸੀ। ਇਵੇਂ ਮੁਜਦੱਦ ਆਪਣੇ ਪ੍ਰਭਾਵ ਸਦਕਾ ਮੁਰਤਜਾ ਖ਼ਾਨ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਕਿਉਂਕਿ ਉਸ ਨੇ ਜਹਾਂਗੀਰ (ਸ਼ਹਿਜ਼ਾਦਾ ਸਲੀਮ) ਤੋਂ ਰਾਜ-ਗੱਦੀ ਸੰਭਾਲਣ ਤੋਂ ਪਹਿਲਾਂ ਹੀ ਇਹ ਪ੍ਰਣ ਲੈ ਲਿਆ ਸੀ ਕਿ ਉਹ ਬਹੁ-ਕੇਂਦਰਿਤ ਸਮਾਜ (ਸਰਬੱਤ ਦੇ ਭਲੇ) ਦਾ ਪ੍ਰਚਾਰ ਕਰਨ ਵਾਲੇ ਸਿੱਖ ਮਤ ਦਾ ਖੁਰਾ ਖੋਜ ਮਿਟਾ ਦੇਵੇਗਾ। ਇਸੇ ਕਰਕੇ ਜਹਾਂਗੀਰ 'ਤੁਜਕ-ਏ-ਜਹਾਂਗੀਰੀ' ਵਿਚ ਲਿਖਦਾ ਹੈ- "ਬੜੇ ਚਿਰ ਤੋਂ ਮੇਰਾ ਵਿਚਾਰ ਸੀ ਕਿ ਇਸ ਝੂਠ ਦੀ ਦੁਕਾਨ (ਸਿੱਖ ਮਤ) ਨੂੰ ਬੰਦ ਕਰ ਦੇਵਾਂ ਜਾਂ ਗੁਰੂ ਨੂੰ ਇਸਲਾਮੀਆ ਟੋਲੇ ਵਿਚ ਸ਼ਾਮਿਲ ਕਰ ਲਵਾਂ।"

ਇਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕਾਰਨ ਗੁਰੂ ਸਾਹਿਬਾਨ ਦੀ ਗੁਰਮਤਿ ਵਿਚਾਰਧਾਰਾ ਵੀ ਸੀ ਜੋ ਇਸਲਾਮ ਦੀ ਕੱਟੜ ਸੋਚ ਨੂੰ ਵਾਰੇ ਨਹੀਂ ਆਉਂਦੀ ਸੀ। ਜਹਾਂਗੀਰ ਆਪਣੀ ਰਾਜਸੀ ਤਾਕਤ ਤੇ ਏਕਾ-ਕੇਂਦਰਿਤ ਸੋਚ ਰਾਹੀਂ ਹਰ ਭਾਰਤੀ ਨੂੰ ਧਰਮ ਪਰਿਵਰਤਨ ਰਾਹੀਂ ਇਸਲਾਮ ਦੇ ਰੰਗ ਵਿਚ ਰੰਗਣਾ ਲੋਚਦਾ ਸੀ। ਗੁਰੂ ਸਾਹਿਬ ਧਾਰਮਿਕ ਅਜ਼ਾਦੀ ਦੇ ਹੱਕ ਵਿਚ ਸਨ ਤੇ ਹਿਰਦੇ ਪਰਿਵਰਤਨ ਰਾਹੀਂ, 'ਸਭਸੈ ਲਇ ਮਿਲਾਇ ਜੀਉ' ਰਾਹੀਂ ਦੂਜੇ ਦੇ ਦੂਜੇਪਨ ਨੂੰ ਨਾਲ ਲੈ ਕੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਚਾਹੁੰਦੇ ਸਨ।

**ਸ਼ਹਾਦਤ ਦੇ ਪ੍ਰਭਾਵ:**

(੧) ਇਹ ਸ਼ਹਾਦਤ ਜ਼ਿੰਦਗੀ ਦੇ ਨਵੇਂ ਅਰਥ ਉਜਾਗਰ ਕਰਦੀ ਹੋਈ 'ਤੇਰਾ ਕੀਆ ਮੀਠਾ ਲਾਗੈ' ਦੇ ਰਹੱਸ ਨੂੰ ਖੋਲ੍ਹਦੀ ਹੈ। ਗੁਰੂ ਸਾਹਿਬ ਸ਼ਬਦ ਸਰੂਪ ਹੋ ਕੇ ਦੇਸ਼-ਕਾਲ ਦੀਆਂ ਹੱਦਾਂ ਵਿਚ ਵਿਚਰੇ। ਉਨ੍ਹਾਂ ਦਾ ਜੀਵਨ ਸ਼ਹਾਦਤ ਤੋਂ ਪਹਿਲਾਂ ਵੀ ਧਰਾਤਲ ਅਲਹਿਦਗੀ ਵਿਚ ਖੜ੍ਹੇ ਜ਼ਮੀਨੇ ਰਿਸ਼ਤੇ ਦਾ ਜੀਵਨ ਸੀ ਤੇ ਸ਼ਹਾਦਤ ਦੇ ਪਿੱਛੋਂ ਉਨ੍ਹਾਂ ਇਹ ਰਾਜ ਵੀ ਖੋਲ੍ਹ ਦਿੱਤਾ ਕਿ ਇਹ ਮਿੱਟੀ ਦਾ ਪੁਤਲਾ ਨਾਸ ਹੋ ਕੇ ਸਦ ਜੀਵਤ ਰੂਹਾਨੀ ਜਿਸਮ ਅੰਗੀਕਾਰ ਕਰਦਾ ਹੈ। ਇਹ ਕੌਤਕ ਸਿਰਫ ਉਨ੍ਹਾਂ 'ਤੇ ਹੀ ਵਾਪਰਦਾ ਹੈ ਜੋ ਭਾਣੇ ਵਿਚ ਰਹਿੰਦੇ ਹਨ। ਸੂਫ਼ੀਆਂ ਦੇ ਕਾਦਰੀ ਸਿਲਸਲੇ ਦੇ ਸੰਤ ਸਾਂਈਂ ਮੀਆਂ ਮੀਰ ਦਾ ਅਨੁਭਵ ਇੱਥੇ ਬਿਆਨ ਕਰਨ ਵਾਲਾ ਹੈ-

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੇ ਹੁਕਮ 'ਤੇ ਤਸੀਹੇ ਦੇ ਕੇ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਸਾਂਈਂ ਮੀਆਂ ਮੀਰ ਜੀ ਬਹੁਤ ਦੁਖੀ ਹੋਏ ਤੇ ਉਹ ਗੁਰੂ ਜੀ ਪਾਸ ਆਏ ਤੇ ਹੰਝੂ ਵਹਾਉਂਦੇ ਹੋਏ ਬੇਨਤੀ ਕੀਤੀ- ਮਹਾਰਾਜ ਜੇ ਆਗਿਆ ਦੇਵੋ ਤਾਂ ਆਪ ਨੂੰ ਛਡਵਾਉਣ ਤੇ ਆਪ ਨੂੰ ਕਸ਼ਟ ਦੇਣ ਵਾਲਿਆਂ ਨੂੰ ਦੰਡ ਦਵਾਉਣ ਲਈ ਬਾਦਸ਼ਾਹ ਜਹਾਂਗੀਰ ਨੂੰ ਕਹਾਂ। ਇੱਥੇ ਇਹ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ ਕਿ ਜਹਾਂਗੀਰ ਦੀ ਰਾਣੀ ਨੂਰਜਹਾਂ ਸਾਂਈਂ ਜੀ ਦੀ ਅਨਿਨ ਸੇਵਕਾ ਸੀ ਤੇ ਇਸ ਰਸੂਖ ਸਦਕੇ ਸਾਂਈਂ ਜੀ ਗੁਰੂ ਜੀ ਦੀ ਸਜ਼ਾ ਖ਼ਤਮ ਕਰਵਾਉਣ ਦੇ ਸਮਰਥ ਸਨ, ਪਰ ਗੁਰੂ ਜੀ ਨੇ ਅਜਿਹਾ ਕਰਨ ਤੋਂ ਰੋਕ ਦਿੱਤਾ। ਇਸ ਅਨੂਠੀ ਸ਼ਹਾਦਤ ਦੇ ਰਾਜ ਨੂੰ ਸਮਝਾਉਣ ਵਾਲੇ ਪ੍ਰਸੰਗ ਨੂੰ ਬਿਆਨ ਕਰਦਾ ਮੈਕਾਲਿਫ ਲਿਖਦਾ ਹੈ- " ਗੁਰੂ ਜੀ ਨੇ ਇਸ ਸਮੇਂ ਸਾਂਈਂ ਜੀ ਨੂੰ ਕਿਹਾ ਉੱਪਰ ਅਕਾਸ਼ ਵੱਲ ਤੱਕੋ? ਜਦ ਮੀਆਂ ਮੀਰ ਨੇ ਆਪਣੇ ਨੇਤਰ ਅਕਾਸ਼ ਵੱਲ ਕੀਤੇ, ਤਾਂ ਉਸ ਨੂੰ ਫਰਿਸ਼ਤੇ ਨਜ਼ਰ ਆਏ ਜਿਹੜੇ ਗੁਰੂ ਜੀ ਨੂੰ ਬੇਨਤੀ ਕਰ ਰਹੇ ਸਨ ਕਿ ਜੇ ਹੁਕਮ ਹੋਵੇ ਤਾਂ ਦੁਸ਼ਟਾਂ, ਹੰਕਾਰੀਆਂ ਦਾ ਨਾਸ਼ ਕਰ ਦਈਏ।"

ਸਾਂਈਂ ਮੀਆਂ ਮੀਰ ਜੀ ਇਹ ਅਦਭੁਤ ਨਜ਼ਾਰਾ ਵੇਖ ਕੇ ਗੁਰੂ ਜੀ ਅੱਗੇ ਬੇਨਤੀ ਕਰਨ ਲੱਗੇ, ਜਦ ਆਪ ਪਾਸ ਅਲੌਕਿਕ ਸ਼ਕਤੀ ਹੈ, ਤਾਂ ਆਪ ਅਜਿਹੇ ਨੀਚ ਪਾਪੀਆਂ ਦੇ ਹੱਥੋਂ ਦੁਖ ਕਿਉਂ ਝਲਦੇ ਹੋ? ਗੁਰੂ ਜੀ ਮੁਸਕਰਾਏ ਤੇ ਫੁਰਮਾਇਆ- "ਅਸੀਂ ਇਹ ਸਾਰੇ ਕਸ਼ਟ ਵਾਹਿਗੁਰੂ ਦੇ ਸੱਚੇ ਨਾਮ ਦੇ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਕਾਇਮ ਰੱਖਣ ਲਈ ਝੱਲ ਰਹੇ ਹਾਂ ਕਿ ਜਦੋਂ ਉਨ੍ਹਾਂ ਉੱਪਰ ਅਜਿਹਾ

ਕਸ਼ਟ ਦਾ ਸਮਾਂ ਆਵੇ ਤਾਂ ਉਹ ਡੋਲ ਨਾ ਜਾਣ ਜਾਂ ਵਾਹਿਗੁਰੂ ਨੂੰ ਬੁਰਾ ਭਲਾ ਨਾ ਆਖਣ। ਸੱਚੀ ਪ੍ਰੀਖਿਆ ਦੁੱਖ ਦੀ ਘੜੀ ਵਿਚ ਹੁੰਦੀ ਹੈ। ਜਦ ਆਪ ਪਾਸ ਆਪਣਿਆਂ ਦੀ ਅਗਵਾਈ ਲਈ ਉੱਚੇ ਆਦਰਸ਼ ਨਾ ਹੋਣ ਤਾਂ ਉਨ੍ਹਾਂ ਦੇ ਮਨ ਡੋਲ ਜਾਂਦੇ ਹਨ।" ਦੂਜੀ ਗੱਲ, "ਸਰੀਰ ਸੁਭਾਵਿਕ ਤੌਰ 'ਤੇ ਦੁਖ-ਸੁਖ ਦੇ ਅਧੀਨ ਹੈ ਪਰ ਆਤਮਾ ਨਹੀਂ। ਸਰੀਰ ਨਾਸ਼ਵੰਤ ਹੈ, ਆਤਮਾ ਅਮਰ ਹੈ। ਰੂਹਾਨੀ ਸ਼ਕਤੀ ਨੂੰ ਵਰਤ ਕੇ ਮੈਂ ਕੁਦਰਤ ਦੇ ਨਿਯਮ ਨੂੰ (ਜਿਸ ਦੇ ਅਧੀਨ ਸਭ ਨਾਸ਼ਵੰਤ ਰਚਨਾ ਹੈ) ਉਲਟਾਉਣਾ ਨਹੀਂ ਚਾਹੁੰਦਾ।"

ਸਾਂਈਂ ਜੀ ਗੁਰੂ ਜੀ ਦੇ ਇਹ ਬਚਨ ਸੁਣ ਕੇ ਸ਼ਾਂਤ ਚਿਤ ਉੱਥੋਂ ਵਾਪਸ ਆ ਗਏ। ਉਹ ਤੁਰੇ ਆਉਂਦੇ ਇਹੀ ਅਨੁਭਵ ਕਰ ਰਹੇ ਸਨ, "ਇਹ ਤਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਦਾ ਖੇਲ ਹੈ, ਜੋ ਗੁਰੂ ਜੀ ਆਪਣੇ ਸਿੱਖਾਂ ਨੂੰ ਆਪਣੀ ਸ਼ਹਾਦਤ ਰਾਹੀਂ ਸਿਖਾ ਰਹੇ ਹਨ। ਇਸ ਖੇਡ ਨੂੰ ਵਾਪਰਣ ਤੋਂ ਰੋਕਣਾ ਮਨਮੁਖਤਾ ਹੈ, ਗੁਰੂ ਮਹਿਮਾ ਨਹੀਂ।" ਇਸ ਪਿੱਛੋਂ ਸਾਂਈ ਜੀ ਨੇ ਮੁਗ਼ਲ ਦਰਬਾਰ ਨਾਲ ਆਪਣੀ ਨਰਾਜ਼ਗੀ ਪ੍ਰਗਟ ਕਰਨ ਲਈ ਉਸ ਤੋਂ ਸਦਾ ਲਈ ਦੂਰ ਹੋ ਗਏ।

(੨) ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਇਹ ਸਿੱਖ ਪ੍ਰਸੰਗ ਅਹਿੰਸਾ ਦੀ ਮਿੱਥ ਨੂੰ ਸਥਾਪਿਤ ਕਰਦਾ ਹੋਇਆ ਸਬਰ ਤੇ ਸ਼ੁਕਰ ਦੀਆਂ ਨੂਰੀ ਪਰਤਾਂ ਖੋਲ੍ਹਦਾ ਹੈ। ਇਸ ਨਾਲ ਸਿੱਖ ਰੂਹ ਵਿਚ ਜਾਗ ਕੇ ਬਦੇਹ ਹੋ ਗਿਆ। ਉਸ ਨੂੰ ਇਹ ਰਹੱਸ ਸਮਝ ਆ ਗਿਆ ਕਿ ਜੀਵਨ ਨਾ ਜਨਮ ਨਾਲ ਸ਼ੁਰੂ ਹੁੰਦਾ ਹੈ ਤੇ ਨਾ ਹੀ ਮੌਤ ਨਾਲ ਸਮਾਪਤ ਹੁੰਦਾ ਹੈ, ਇਹ ਤਾਂ ਆਪਣੀ ਨਿਰੰਤਰਤਾ ਵਿਚ ਕਾਇਮ ਰਹਿੰਦਾ ਹੈ।ਇਸ ਵਿਚ ਸਰੀਰ ਇਕ ਵਾਹਨ ਹੈ, ਜੋ ਇੱਥੋਂ ਹੀ ਮਿਲਿਆ ਹੈ ਤੇ ਇੱਥੇ ਹੀ ਰਹਿ ਜਾਂਦਾ ਹੈ।

(੩) ਇਸ ਸ਼ਹਾਦਤ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਜ਼ਾਲਮ ਦੇ ਜ਼ਬਰ ਨਾਲੋਂ ਸਿੱਖ ਦਾ ਸਬਰ ਬੁਲੰਦ ਹੋ ਕੇ ਉਭਰਨਾ ਚਾਹੀਦਾ ਹੈ। ਜ਼ਬਰ ਦਾ ਸੇਕ ਸਬਰ ਨਾਲ ਸ਼ਾਂਤ ਕੀਤਾ ਜਾ ਸਕਦਾ ਹੈ।ਇਸ ਪਿੱਛੋਂ ਜ਼ਾਬਰ ਨੂੰ ਦੋਹੀਂ ਜਹਾਨੀ ਨਮੋਸ਼ੀ ਝੱਲਣੀ ਪੈਂਦੀ ਹੈ। ਉਸ ਦੀ ਕਰਤੂਤ ਮਰਦੀ ਹੈ ਤੇ ਸ਼ਹੀਦ ਮਰ ਕੇ ਵੀ ਜ਼ਿੰਦਾ ਰਹਿੰਦਾ ਹੈ।

(੪) ਇਸ ਸ਼ਹਾਦਤ ਤੋਂ ਪਿੱਛੋਂ ਗੁਰੂ-ਘਰ ਨੇ ਪੀਰੀ ਦੇ ਨਾਲ ਮੀਰੀ ਨੂੰ ਵੀ ਅਪਣਾ ਲਿਆ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਲਈਆਂ। ਇਹ ਅਜਿਹਾ ਮੋੜ ਸੀ ਜਦ ਸਿੱਖ ਸੰਤ ਦੇ ਨਾਲ ਨਾਲ ਸਿਪਾਹੀ ਵੀ ਹੋ ਗਿਆ।

(੫) ਇਸ ਸ਼ਹਾਦਤ ਨਾਲ ਸਿੱਖਾਂ ਨੇ ਪਤਿ ਸੇਤੀ ਜਿਊਣਾ ਹੀ ਨਹੀਂ, ਮਰਨਾ ਵੀ ਸਿੱਖ ਲਿਆ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਭਾਰਤੀ ਇਤਿਹਾਸ ਵਿਚ ਸ਼ਹਾਦਤ ਦੇ ਪ੍ਰਸੰਗ ਨੂੰ ਰੂਹਾਨੀਅਤ ਨਾਲ ਜੋੜਦੀ ਹੋਈ ਇਸ ਨੂੰ ਨਵੇਂ ਅਰਥ ਪ੍ਰਦਾਨ ਕਰਦੀ ਹੈ।

(ਗੁਰਮਤਿ ਪ੍ਰਕਾਸ਼ ਵਿਚੋਂ ਧੰਨਵਾਦ ਸਹਿਤ)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦਿੱਲੀ ਵਿਖੇ ਮੈਟਰੋ ਸਟੇਸ਼ਨ 'ਤੇ ਸਿੱਖ ਨੌਜਵਾਨ ਨੂੰ ਕਿਰਪਾਨ ਪਾ ਕੇ ਜਾਣ ਤੋਂ ਰੋਕਣ ਦੀ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਦਿੱਲੀ ਵਿਖੇ ਮੈਟਰੋ ਸਟੇਸ਼ਨ 'ਤੇ ਇਕ ਅੰਮ੍ਰਿਤਧਾਰੀ ਗੁਰਸਿੱਖ ਨੌਜਵਾਨ ਨੂੰ ਕਿਰਪਾਨ ਸਮੇਤ ਅੰਦਰ ਜਾਣ ਤੋਂ ਰੋਕਣ ਦੀ ਘਟਨਾ ਦੇਸ਼ ਦੇ ਸੰਵਿਧਾਨ ਦੀ ਉਲੰਘਣਾ ਹੈ ਅਤੇ ਅਜਿਹਾ ਕਰਨ ਵਾਲੇ ਕਰਮਚਾਰੀ 'ਤੇ ਸਖ਼ਤ ਕਾਰਵਾਈ ਹੋਣੀ ਚਾਹੀਦੀ ਹੈ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਕ ਪ੍ਰੈੱਸ ਬਿਆਨ ਰਾਹੀਂ ਕੀਤਾ। ਉਨ੍ਹਾਂ ਕਿਹਾ ਕਿ ਦੇਸ਼ ਅੰਦਰ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਵਾਰ-ਵਾਰ ਖਿਲਵਾੜ ਕਰਨ ਦੇ ਮਾਮਲੇ ਸਾਹਮਣੇ ਆ ਰਹੇ ਹਨ ਅਤੇ ਦੁੱਖ ਦੀ ਗਲ ਹੈ ਕਿ ਸਰਕਾਰਾਂ ਅਜਿਹਾ ਕਰਨ ਵਾਲਿਆਂ 'ਤੇ ਕੋਈ ਮਿਸਾਲੀ ਕਾਰਵਾਈ ਨਹੀਂ ਕਰ ਰਹੀਆਂ। ਉਨ੍ਹਾਂ ਕਿਹਾ ਕਿ ਭਾਰਤ ਦੇ ਸੰਵਿਧਾਨ ਅੰਦਰ ਦੇਸ਼ ਦੇ ਹਰ ਨਾਗਰਿਕ ਨੂੰ ਆਪਣੀਆਂ ਧਾਰਮਿਕ ਮਾਨਤਾਵਾਂ 'ਤੇ ਪਹਿਰਾ ਦੇਣ ਦੀ ਖੁੱਲ ਹੈ। ਪਰ ਇਸ ਦੇ ਬਾਵਜੂਦ ਵੀ ਸਿੱਖਾਂ ਦੇ ਧਾਰਮਿਕ ਚਿੰਨ੍ਹਾਂ 'ਤੇ ਸਵਾਲ ਉਠਾਏ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਹਾਲ ਹੀ ਵਿਚ ਨਾਗਰਿਕ ਹਵਾਬਾਜ਼ੀ ਮੰਤਰਾਲੇ ਵੱਲੋਂ ਹਵਾਈ ਅੱਡਿਆਂ 'ਤੇ ਅੰਮ੍ਰਿਤਧਾਰੀ ਸਿੱਖ ਕਰਮਚਾਰੀਆਂ ਨੂੰ ਕਿਰਪਾਨ ਪਹਿਣ ਕੇ ਜਾਣ 'ਤੇ ਪਾਬੰਧੀ ਦਾ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਸੀ, ਜਿਸ ਨੂੰ ਸ਼੍ਰੋਮਣੀ ਕਮੇਟੀ ਦੇ ਵਿਰੋਧ ਮਗਰੋਂ ਮੰਤਰਾਲੇ ਨੇ ਵਾਪਸ ਲਿਆ ਸੀ। ਉਨ੍ਹਾਂ ਕਿਹਾ ਕਿ ਹੁਣ ਦਿੱਲੀ ਦੇ ਇਕ ਮੈਟਰੋ ਸਟੇਸ਼ਨ 'ਤੇ ਅੰਮ੍ਰਿਤਧਾਰੀ ਨੌਜਵਾਨ ਨੂੰ ਇਕ ਪੁਲਿਸ ਮੁਲਾਜਮ ਕਿਰਪਾਨ ਉਤਾਰ ਕੇ ਸਾਈਜ਼ ਚੈੱਕ ਕਰਵਾਉਣ ਲਈ ਮਜ਼ਬੂਰ ਕਰ ਰਿਹਾ ਹੈ। ਉਨ੍ਹਾਂ ਕਿਹਾ ਕਿ ਦਿੱਲੀ ਵਿਖੇ ਵੱਡੀ ਗਿਣਤੀ ਵਿਚ ਸਿੱਖ ਵਸਦੇ ਹਨ ਅਤੇ ਸਿੱਖਾਂ ਦੇ ਧਾਰਮਿਕ ਚਿੰਨ੍ਹਾਂ ਬਾਰੇ ਰਾਜਧਾਨੀ ਦੇ ਕਿਸੇ ਵੀ ਬਸ਼ਿੰਦੇ ਨੂੰ ਭੁਲੇਖਾ ਨਹੀਂ ਹੈ। ਉਨ੍ਹਾਂ ਕਿਹਾ ਕਿ ਇਹ ਘਟਨਾ ਜਾਣਬੁਝ ਕੇ ਕੀਤੀ ਗਈ ਹੈ, ਜਿਸ ਦੇ ਦੋਸ਼ੀ ਪੁਲਿਸ ਮੁਲਾਜਮ 'ਤੇ ਸਖ਼ਤ ਕਾਰਵਾਈ ਹੋਣੀ ਚਾਹੀਦੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਭਾਰਤ ਦੇ ਗ੍ਰਹਿ ਮੰਤਰਾਲੇ ਅਤੇ ਦਿੱਲੀ ਸਰਕਾਰ ਨੂੰ ਪੱਤਰ ਲਿਖਿਆ ਜਾਵੇਗਾ ਤਾਂ ਜੋ ਅਗੇ ਤੋਂ ਕੋਈ ਵੀ ਸਿੱਖਾਂ ਦੇ ਧਾਰਮਿਕ ਚਿੰਨ੍ਹਾਂ 'ਤੇ ਸਵਾਲ ਨਾ ਚੁੱਕ ਸਕੇ। ੧ ਅਪ੍ਰੈਲ

## ਅਮਰੀਕਾ 'ਚ ਬਜ਼ੁਰਗ ਸਿੱਖ 'ਤੇ ਨਸਲੀ ਹਮਲੇ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਮਰੀਕਾ 'ਚ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ 'ਤੇ ਗਹਿਰੀ ਚਿੰਤਾ ਪ੍ਰਗਟ ਕਰਦਿਆਂ ਉਥੋਂ ਦੀਆਂ

ਗੁਰਦੁਆਰਾ ਕਮੇਟੀਆਂ ਅਤੇ ਸਿੱਖ ਆਗੂਆਂ ਨੂੰ ਇਸ ਵਰਤਾਰੇ ਖਿਲਾਫ ਅਵਾਜ਼ ਬੁਲੰਦ ਕਰਨ ਲਈ ਕਿਹਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਬੀਤੇ ਕੱਲ੍ਹ ਇਕ ੭੫ ਸਾਲਾ ਸਿੱਖ ਬਜ਼ੁਰਗ ਸ. ਨਿਰਮਲ ਸਿੰਘ ਨੂੰ ਦੋ ਅਣਪਛਾਤੇ ਵਿਅਕਤੀਆਂ ਵੱਲੋਂ ਰਿਚਮੰਡ ਹਿਲ ਨਿਊਯਾਰਕ ਵਿਖੇ ਹਮਲਾ ਕਰਕੇ ਜ਼ਖ਼ਮੀ ਕਰਨਾ ਬੇਹੱਦ ਮੰਦਭਾਗਾ ਹੈ, ਜਿਸ ਦੇ ਦੋਸ਼ੀਆਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਦੇ ਦੋਸ਼ੀ ਲੋਕਾਂ ਨੂੰ ਸਜ਼ਾਵਾਂ ਦਿਵਾਉਣ ਲਈ ਅਮਰੀਕਾ ਦੀਆਂ ਸਿੱਖ ਸੰਸਥਾਵਾਂ ਅੱਗੇ ਆਉਣ, ਤਾਂ ਜੋ ਭਵਿੱਖ ਵਿਚ ਕੋਈ ਅਜਿਹਾ ਕਰਨ ਦੀ ਹਿੰਮਤ ਨਾ ਕਰੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਮਰੀਕਾ ਦੀ ਤਰੱਕੀ ਲਈ ਪੰਜਾਬੀਆਂ ਅਤੇ ਖ਼ਾਸਕਰ ਸਿੱਖਾਂ ਨੇ ਵੱਡਾ ਯੋਗਦਾਨ ਪਾਇਆ ਹੈ ਅਤੇ ਹਰ ਭਾਈਚਾਰੇ ਦੇ ਲੋਕਾਂ ਪ੍ਰਤੀ ਸਿੱਖਾਂ ਦੇ ਮਨ ਵਿਚ ਵੱਡਾ ਸਤਿਕਾਰ ਹੈ। ਮੁਸ਼ਕਲਾਂ ਸਮੇਂ ਵੀ ਸਿੱਖ ਗੁਰੂ ਘਰਾਂ ਤੋਂ ਲੋਕ ਭਲਾਈ ਦੀਆਂ ਸੇਵਾਵਾਂ ਨਿਭਾਉਂਦੇ ਹਨ, ਪਰੰਤੂ ਦੁੱਖ ਦੀ ਗੱਲ ਹੈ ਕਿ ਸਰਬੱਤ ਦਾ ਭਲਾ ਚਾਹੁਣ ਵਾਲੇ ਸਿੱਖਾਂ ਨੂੰ ਨਫ਼ਰਤੀ ਹਿੰਸਾ ਦਾ ਸ਼ਿਕਾਰ ਬਣਾਇਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਵਿਦੇਸਾਂ 'ਚ ਸਿੱਖਾਂ 'ਤੇ ਨਸਲੀ ਹਮਲਿਆਂ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਕਈ ਵਾਰ ਭਾਰਤ ਸਰਕਾਰ ਨੂੰ ਲਿਖਿਆ ਗਿਆ ਹੈ ਅਤੇ ਇਥੋਂ ਤੱਕ ਕਿ ਜਨਰਲ ਇਜਲਾਸਾਂ ਵਿਚ ਵੀ ਮਤੇ ਪਾਸ ਕਰਕੇ ਸਰਕਾਰ ਨੂੰ ਭੇਜੇ ਜਾਂਦੇ ਰਹੇ ਹਨ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਵਿਦੇਸ਼ਾਂ ਦੀਆਂ ਸਰਕਾਰਾਂ ਪਾਸ ਇਨ੍ਹਾਂ ਮਾਮਲਿਆਂ ਨੂੰ ਉਠਾਏ ਅਤੇ ਵਿਦੇਸ਼ਾਂ 'ਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਵੇ। ੪ ਅਪ੍ਰੈਲ

### ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਨੂੰ ਬਦਨਾਮ ਕਰਨ ਅਤੇ ਪਵਿੱਤਰ ਚੰਦੋਆ ਸਾਹਿਬ ਬਾਰੇ ਤੱਥਹੀਣ ਇਲਜ਼ਾਮ ਲਗਾਉਣ ਦਾ ਮਾਮਲਾ:

## ਸ਼੍ਰੋਮਣੀ ਕਮੇਟੀ ਨੇ ਪ੍ਰਾਈਮ ਏਸ਼ੀਆ ਟੀ.ਵੀ. ਵਿਰੁੱਧ ਸਖ਼ਤ ਕਾਰਵਾਈ ਲਈ ਪੁਲਿਸ ਕਮਿਸ਼ਨਰ ਨੂੰ ਕੀਤੀ ਸ਼ਿਕਾਇਤ

### 295-ਏ, 500, 120ਬੀ, ਆਈਪੀਸੀ 66-ਏ ਆਈਟੀ ਐਕਟ ਤਹਿਤ ਮੰਗੀ ਕਾਰਵਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੇ ਪ੍ਰੋਗਰਾਮਾਂ ਵਿਚ ਜਾਣਬੁਝ ਕੇ ਬਦਨਾਮ ਕਰਨ ਦੇ ਮਾਮਲੇ 'ਚ ਪ੍ਰਾਈਮ ਏਸ਼ੀਆ ਟੀ.ਵੀ. ਕੈਨੇਡਾ ਦੇ ਮਾਲਕ ਸ੍ਰੀ ਅਮਨ ਖਟਕੜ, ਉਸ ਦੇ ਪੱਤਰਕਾਰ ਸ੍ਰੀ ਜਤਿੰਦਰ ਪੰਨੂ, ਸ੍ਰੀ ਗੁਰਪ੍ਰੀਤ ਸੰਧਾਵਾਲੀਆ, ਕੈਮਰਾਮੈਨ ਅਤੇ ਟੈਲੀਕਾਸਟਰ ਵਿਰੁੱਧ ਵੱਖ-ਵੱਖ ਧਾਰਾਵਾਂ ਤਹਿਤ ਕਾਰਵਾਈ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਅੰਮ੍ਰਿਤਸਰ ਦੇ ਪੁਲਿਸ ਕਮਿਸ਼ਨਰ ਨੂੰ ਸ਼ਿਕਾਇਤ ਪੱਤਰ ਦਿੱਤਾ ਗਿਆ। ਪੁਲਿਸ ਕਮਿਸ਼ਨਰ ਨੂੰ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਵੱਲੋਂ ਸ਼ਿਕਾਇਤ ਪੱਤਰ ਦੇਣ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਬਿਜੇ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਨਿਰਵੈਲ ਸਿੰਘ ਸਮੇਤ ਵੱਡੀ ਗਿਣਤੀ ਵਿਚ ਮੁਲਾਜ਼ਮ ਮੌਜੂਦ ਸਨ। ਸ਼੍ਰੋਮਣੀ ਕਮੇਟੀ ਅਧਿਕਾਰੀਆਂ ਪਾਸੋਂ ਡੀਸੀਪੀ ਸ. ਪ੍ਰਮਿੰਦਰ ਸਿੰਘ ਭੰਡਾਲ ਨੇ ਮੰਗ ਪੱਤਰ ਪ੍ਰਾਪਤ ਕਰਕੇ ਜਲਦ ਕਾਰਵਾਈ ਕਰਨ ਦਾ ਭਰੋਸਾ ਦਿੱਤਾ ਹੈ।

ਪੁਲਿਸ ਕਮਿਸ਼ਨਰ ਦਫ਼ਤਰ ਵਿਖੇ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਦੱਸਿਆ ਕਿ ਬੀਤੇ ਦਿਨੀਂ ਪ੍ਰਾਈਮ ਏਸ਼ੀਆ ਟੀ.ਵੀ. 'ਤੇ ਇਕ ਵੀਡੀਓ ਰਾਹੀਂ ਸ਼੍ਰੋਮਣੀ ਕਮੇਟੀ ਵਿਰੁੱਧ ਬੇਬੁਨਿਆਦ ਦੋਸ਼ ਲਗਾਏ ਹਨ ਅਤੇ ਝੂਠਾ ਪ੍ਰਾਪੇਗੰਡਾ ਕਰਕੇ ਸੰਸਥਾ ਦੇ ਅਕਸ ਨੂੰ ਵੱਡੀ ਸੱਟ ਮਾਰੀ ਗਈ ਹੈ। ਉਨ੍ਹਾਂ ਕਿਹਾ ਕਿ ਟੀ.ਵੀ. ਚੈੱਨਲ ਵੱਲੋਂ ਆਪਣੇ ਪ੍ਰੋਗਰਾਮ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਜਾਂਦੇ ਪਵਿੱਤਰ ਚੰਦੋਆ ਸਾਹਿਬ ਨੂੰ ਵੇਚਣ ਅਤੇ ਫਿਰ ਉਹ ਚੰਦੋਆ ਸਾਹਿਬ ਵਾਪਸ ਸੰਗਤਾਂ ਰਾਹੀਂ ਮੰਗਵਾ ਕੇ ਸਜਾਉਣ ਦਾ ਝੂਠਾ ਇਲਜ਼ਾਮ ਲਗਾਇਆ ਗਿਆ ਹੈ, ਜਦਕਿ ਸਚਾਈ ਇਹ ਹੈ ਕਿ ਸ਼੍ਰੋਮਣੀ ਕਮੇਟੀ ਬਕਾਇਦਾ ਨਿਯਮਾਂ ਤਹਿਤ ਸਾਰਾ ਕਾਰਜ ਕਰਦੀ ਹੈ ਅਤੇ ਇਕ ਵਾਰ ਸਜਾਇਆ ਗਿਆ ਚੰਦੋਆ ਸਾਹਿਬ ਕਦੀ ਵੀ ਦੁਬਾਰਾ ਨਹੀਂ ਲਗਾਇਆ ਜਾਂਦਾ। ਗੁਰੂ ਸਾਹਿਬ ਦੇ ਪਾਵਨ ਅਸਥਾਨ 'ਤੇ ਸਜਾਉਣ ਮਗਰੋਂ ਹਰ ਰੋਜ਼ ਚੰਦੋਆ ਸਾਹਿਬ ਸਤਿਕਾਰ ਸਹਿਤ ਰੱਖਿਆ ਜਾਂਦਾ ਹੈ ਅਤੇ ਇਹ ਵਿਸ਼ਵ ਭਰ ਦੀਆਂ ਸੰਗਤਾਂ ਦੀ ਮੰਗ 'ਤੇ ਪ੍ਰਧਾਨ ਸਾਹਿਬ ਦੀ ਆਗਿਆ ਅਨੁਸਾਰ ਨਿਯਮਾਂ ਤਹਿਤ ਹੀ ਵੱਖ-ਵੱਖ ਗੁਰੂ ਘਰਾਂ ਲਈ ਭੇਟਾ ਰਹਿਤ ਦਿੱਤਾ ਜਾਂਦਾ ਹੈ। ਇਸ ਦਾ ਬਕਾਇਦਾ ਰਿਕਾਰਡ ਰੱਖਿਆ ਜਾਂਦਾ ਹੈ, ਜਦਕਿ ਉਕਤ ਟੀ.ਵੀ. ਚੈੱਨਲ ਨੇ ਬਿਨਾਂ ਸਚਾਈ ਜਾਣਿਆ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਨੂੰ ਦੁਨੀਆਂ ਭਰ ਵਿਚ ਬਦਨਾਮ ਕਰਨ ਦਾ ਕੋਝਾ ਯਤਨ ਕੀਤਾ ਹੈ। ਉਨ੍ਹਾਂ ਕਿਹਾ ਕਿ ਇਸ ਸਬੰਧ ਵਿਚ ਮੁਕੰਮਲ ਜਾਣਕਾਰੀ ਸ਼੍ਰੋਮਣੀ ਕਮੇਟੀ ਨੇ ਇਕ ਵੀਡੀਓ ਜਾਰੀ ਕਰਕੇ ਸੰਗਤ ਨੂੰ ਦਿੱਤੀ ਹੈ, ਪਰ ਚੈੱਨਲ ਦੀ ਹਰਕਤ ਕਰਕੇ ਦੇਸ਼ ਦੁਨੀਆਂ ਦੀਆਂ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜੀ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਇਲਾਵਾ ਵੀ ਕਈ ਬੇਬੁਨਿਆਦ ਗੱਲਾਂ ਕਰਕੇ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਇਸ ਚੈੱਨਲ ਨੇ ਬਦਨਾਮ ਕੀਤਾ ਹੈ। ਲਿਹਾਜ਼ਾ ਚੈੱਨਲ ਦੇ ਮਾਲਕ ਸ੍ਰੀ ਅਮਨ ਖਟਕੜ, ਐਂਕਰ ਤੇ ਪੱਤਰਕਾਰ ਸ੍ਰੀ ਗੁਰਪ੍ਰੀਤ ਸੰਧਾਵਾਲੀਆ, ਸ੍ਰੀ ਜਤਿੰਦਰ ਪੰਨੂ ਤੇ ਹੋਰਾਂ ਖਿਲਾਫ ਬਣਦੀਆਂ ਧਾਰਾਵਾਂ ੨੯੫-ਏ, ੫੦੦, ੧੨੦ਬੀ, ਆਈਪੀਸੀ ੬੬-ਏ ਆਈਟੀ ਐਕਟ ਅਧੀਨ ਪਰਚੇ ਦਰਜ ਕੀਤੇ ਜਾਣ ਅਤੇ ਦੋਸ਼ੀਆਂ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਇਹ ਚੈੱਨਲ ਅਤੇ ਖਾਸ ਕਰ ਸ੍ਰੀ ਜਤਿੰਦਰ ਪੰਨੂ ਪਹਿਲਾਂ ਵੀ ਕਈ ਵਾਰ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਬਦਨਾਮ ਕਰਨ ਵਾਲੀਆਂ ਤੱਥਹੀਣ ਗੱਲਾਂ ਕਰ ਚੁੱਕੇ ਹਨ, ਜਿਸ ਕਰਕੇ ਉਸ ਪ੍ਰਤੀ ਸੰਗਤਾਂ ਅੰਦਰ ਭਾਰੀ ਰੋਸ ਹੈ। ਉਨ੍ਹਾਂ ਕਿਹਾ ਕਿ ਸੋਸ਼ਲ ਮੀਡੀਆ 'ਤੇ ਅਜਿਹੇ ਲੋਕ ਜਾਣਬੁਝ ਕੇ ਸਿੱਖ ਸੰਸਥਾ ਵਿਰੁੱਧ ਭੰਡੀ ਪ੍ਰਚਾਰ ਕਰ ਰਹੇ ਹਨ ਅਤੇ ਸ਼੍ਰੋਮਣੀ ਕਮੇਟੀ ਕਿਸੇ ਨੂੰ ਵੀ ਅਜਿਹਾ ਕਰਨ ਦੀ ਖੁੱਲ੍ਹ ਨਹੀਂ ਦੇਵੇਗੀ। ਜੇਕਰ ਕੋਈ ਬਿਨਾਂ ਵਜ੍ਹਾ ਅਤੇ ਬਿਨਾਂ ਤੱਥਾਂ ਦੇ ਸ਼੍ਰੋਮਣੀ ਕਮੇਟੀ ਨੂੰ ਬਦਨਾਮ ਕਰੇਗਾ, ਤਾਂ ਉਸ ਨੂੰ ਬਖ਼ਸ਼ਿਆ ਨਹੀਂ ਜਾਵੇਗਾ। ੨ ਅਪ੍ਰੈਲ

# ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਹੋਂਦ ਖ਼ਤਮ ਕਰਨਾ ਤਰਕਸੰਗਤ ਨਹੀਂ -ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੋ ਵਿਭਾਗਾਂ ਨੂੰ ਰਲਾਉਣ ਵਾਲੇ ਫੈਸਲੇ 'ਤੇ ਰੋਕ ਲਗਾਉਣ ਦੀ ਕੀਤੀ ਮੰਗ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪੰਜਾਬ ਇਤਿਹਾਸ ਅਧਿਐਨ ਵਿਭਾਗ ਅਤੇ ਇਤਿਹਾਸ ਵਿਭਾਗ ਦਾ ਰਲੇਵਾਂ ਕਰਨ 'ਤੇ ਸਖ਼ਤ ਇਤਰਾਜ਼ ਪ੍ਰਗਟ ਕਰਦਿਆਂ ਇਸ ਫੈਸਲੇ ਨੂੰ ਮੁੜ ਵਿਚਾਰਨ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ਬੀਤੇ ਦਿਨੀਂ ਸਿੰਡੀਕੇਟ ਦੀ ਮੀਟਿੰਗ ਵਿਚ ਇਨ੍ਹਾਂ ਦੋਹਾਂ ਵਿਭਾਗਾਂ ਨੂੰ ਇਕ ਕਰਨ ਦਾ ਫੈਸਲਾ ਤਰਕਸੰਗਤ ਨਹੀਂ ਹੈ ਅਤੇ ਇਸ ਫੈਸਲੇ ਨਾਲ ਖੋਜ ਦੀਆਂ ਵਸੀਹ ਸੰਭਾਵਨਾਵਾਂ ਸੀਮਤ ਹੋ ਜਾਣਗੀਆਂ ਅਤੇ ਖਾਸ ਕਰਕੇ ਸਿੱਖ ਇਤਿਹਾਸਕਾਰ ਡਾ. ਗੰਡਾ ਸਿੰਘ ਦੀ ਨਿਸ਼ਾਨੀ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਹੋਂਦ ਖ਼ਤਮ ਕਰਕੇ ਹੋਰ ਵਿਭਾਗ ਵਿਚ ਰਲਾਉਣਾ ਸਿੱਖ ਵਿਰਾਸਤ ਨੂੰ ਤਬਾਹ ਕਰਨ ਵਾਲੀ ਗੱਲ ਹੈ। ਉਨ੍ਹਾਂ ਕਿਹਾ ਕਿ ਪੰਜਾਬ ਦਾ ਇਤਿਹਾਸ ਸਿੱਖਾਂ ਦਾ ਇਤਿਹਾਸ ਹੈ ਅਤੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਬਿਨਾਂ ਇਸ ਖਿੱਤੇ ਦੇ ਇਤਿਹਾਸ ਦੀਆਂ ਖੋਜ ਤਰਜ਼ੀਹਾਂ ਸੰਭਵ ਨਹੀਂ ਰਹਿ ਜਾਣਗੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਫੈਸਲਾ ਪੰਜਾਬ ਦੇ ਇਤਿਹਾਸ ਅਤੇ ਸੱਭਿਆਚਾਰ ਨੂੰ ਪ੍ਰਭਾਵਿਤ ਕਰਨ ਵਾਲਾ ਹੈ, ਜਿਸ ਨੂੰ ਤੁਰੰਤ ਬਦਲਿਆ ਜਾਣਾ ਚਾਹੀਦਾ ਹੈ।

ਐਡਵੋਕੇਟ ਧਾਮੀ ਨੇ ਆਖਿਆ ਕਿ ਯੂਨੀਵਰਸਿਟੀਆਂ ਵੱਲੋਂ ਖੋਜ ਕਾਰਜਾਂ ਨੂੰ ਹੋਰ ਪ੍ਰਚੰਡ ਕਰਨ ਲਈ ਨਵੇਂ ਵਿਭਾਗ ਸਥਾਪਤ ਕਰਨ ਦੀ ਥਾਂ ਪਹਿਲਾਂ ਚੱਲ ਰਹੇ ਵਿਭਾਗਾਂ ਨੂੰ ਖ਼ਤਮ ਕਰਨ ਦਾ ਫੈਸਲਾ ਹੈਰਾਨੀਜਨਕ ਹੈ। ਉਨ੍ਹਾਂ ਆਖਿਆ ਕਿ ਪੰਜਾਬ ਦੇ ਇਤਿਹਾਸ, ਵਿਰਾਸਤ, ਇਥੋਂ ਦੀ ਧਾਰਮਿਕਤਾ, ਮਨੁੱਖੀ ਭਾਈਚਾਰੇ ਦਾ ਸੁਨੇਹਾ, ਦੇਸ਼ ਲਈ ਪੰਜਾਬੀਆਂ ਅਤੇ ਖ਼ਾਸਕਰ ਸਿੱਖਾਂ ਵੱਲੋਂ ਪਾਏ ਯੋਗਦਾਨ ਆਦਿ ਪਹਿਲੂਆਂ ਦੀ ਮੁਕੰਮਲ ਖੋਜ ਲਈ ਤੇਜ਼ੀ ਲਿਆਉਣਾ ਸਮੇਂ ਦੀ ਵੱਡੀ ਲੋੜ ਹੈ ਅਤੇ ਅਜਿਹਾ ਤਾਂ ਹੀ ਸੰਭਵ ਹੈ, ਜੇਕਰ ਇਨ੍ਹਾਂ ਖੋਜਾਂ ਨਾਲ ਸਬੰਧਤ ਸਾਰੇ ਵਿਭਾਗ ਗਤੀਸ਼ੀਲ ਰਹਿਣ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਵਿਭਾਗਾਂ ਦਾ ਰਲੇਵਾਂ ਕਰਨ ਵਾਲੇ ਫੈਸਲੇ 'ਤੇ ਮੁੜ ਵਿਚਾਰ ਕਰਕੇ ਇਤਿਹਾਸ ਦੀ ਸੰਭਾਲ ਦੇ ਨਾਲ-ਨਾਲ ਇਤਿਹਾਸਕ ਵਿਭਾਗਾਂ ਦੀ ਹੋਂਦ ਨੂੰ ਬਣਾਈ ਰੱਖਣਾ ਚਾਹੀਦਾ ਹੈ। ੪ ਅਪ੍ਰੈਲ

## ਖ਼ਾਲਸਾ ਸਾਜਨਾ ਦਿਵਸ ਵੈਸਾਖੀ ਮੌਕੇ ਬੰਦੀ ਸਿੰਘਾਂ ਨੂੰ ਰਿਹਾਅ ਕਰੇ ਭਾਰਤ ਸਰਕਾਰ - ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬੀਤੇ ਤਿੰਨ ਦਹਾਕਿਆਂ ਤੋਂ ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਕੈਦ ਸਿੰਘਾਂ ਨੂੰ ਖ਼ਾਲਸਾ ਸਾਜਨਾ ਦਿਵਸ ਵੈਸਾਖੀ ਮੌਕੇ ਰਿਹਾਅ ਕਰਨ ਦੀ ਮੰਗ ਕੀਤੀ ਹੈ। ਉਨ੍ਹਾਂ ਆਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਦੇ ਇਤਿਹਾਸਕ ਦਿਹਾੜੇ ਮੌਕੇ ਭਾਰਤ ਸਰਕਾਰ ਵੱਲੋਂ ਸਿੱਖ ਬੰਦੀਆਂ ਦੀ ਰਿਹਾਈ ਦਾ ਐਲਾਨ ਕੀਤਾ ਸੀ, ਜੋ ਅਜੇ ਤੱਕ ਅਮਲ ਵਿਚ ਨਹੀਂ ਆਇਆ। ਉਨ੍ਹਾਂ ਕਿਹਾ ਕਿ ਸਿੱਖ ਕੌਮ ਵੱਲੋਂ ਖ਼ਾਲਸਾ ਸਾਜਨਾ ਦਿਵਸ ਵੈਸਾਖੀ ਦਾ ਦਿਹਾੜਾ ੧੪ ਅਪ੍ਰੈਲ ਨੂੰ ਮਨਾਇਆ ਜਾ ਰਿਹਾ ਹੈ, ਇਸ ਮੌਕੇ ਭਾਰਤ ਸਰਕਾਰ ਨੂੰ ਬੰਦੀ ਸਿੰਘਾਂ ਦੀ ਰਿਹਾਈ ਦੀ ਪਹਿਲ ਕਦਮੀ ਕਰਨੀ ਚਾਹੀਦੀ ਹੈ। ਉਨ੍ਹਾਂ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਰਿਹਾਈ ਵਿਚ ਅੜਿੱਕਾ ਬਣੀ ਦਿੱਲੀ ਦੀ ਕੇਜਰੀਵਾਲ ਸਰਕਾਰ ਨੂੰ ਵੀ ਸਵਾਲਾਂ ਦੇ ਘੇਰੇ ਵਿਚ ਲੈਂਦਿਆਂ ਕਿਹਾ ਕਿ ਕੇਜਰੀਵਾਲ ਸਿੱਖਾਂ ਨੂੰ ਕਦੇ ਵੀ ਇੰਨਸਾਫ ਨਹੀਂ ਦੇ ਸਕਦਾ। ਉਨ੍ਹਾਂ ਕਿਹਾ ਕਿ ਕੇਜਰੀਵਾਲ ਜੇਕਰ ਸਿੱਖ ਹਮਾਇਤੀ ਹੁੰਦਾ ਤਾਂ ਉਹ ਪ੍ਰੋ. ਭੁੱਲਰ ਦੀ ਰਿਹਾਈ ਵਿਚ ਹਾਂ ਪੱਖੀ ਫੈਸਲਾ ਲੈਂਦਾ। ਐਡਵੋਕੇਟ ਧਾਮੀ ਨੇ ਕਿਹਾ ਕਿ ਭਾਰਤ ਸਰਕਾਰ ਨੂੰ ਖ਼ੁੱਦ ਬੰਦੀ ਸਿੱਖਾਂ ਦੀ ਰਿਹਾਈ ਲਈ ਅੱਗੇ ਆਉਣਾ ਚਾਹੀਦਾ ਹੈ ਅਤੇ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ, ਸ. ਬਲਵੰਤ ਸਿੰਘ

ਰਾਜੋਆਣਾ ਅਤੇ ਸ. ਜਗਤਾਰ ਸਿੰਘ ਹਵਾਰਾ ਸਮੇਤ ਹੋਰ ਸਿੱਖ ਕੈਦੀ ਜੋ ਲਗਭਗ ੩੦-੩੦ ਸਾਲ ਦੇ ਵੱਧ ਸਮੇਂ ਤੋਂ ਜੇਲ੍ਹਾਂ ਵਿਚ ਬੰਦ ਹਨ ਨੂੰ ਤੁਰੰਤ ਰਿਹਾਅ ਕਰਨਾ ਚਾਹੀਦਾ ਹੈ। ਦਸਣਯੋਗ ਹੈ ਕਿ ਲੰਘੀ ੩੦ ਮਾਰਚ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਇਜਲਾਸ ਦੌਰਾਨ ਵੀ ਬੰਦੀ ਸਿੰਘਾਂ ਦੀ ਰਿਹਾਈ ਦੀ ਮੰਗ ਕਰਦਾ ਮਤਾ ਪਾਸ ਕਰਕੇ ਸਰਕਾਰ ਨੂੰ ਭੇਜਿਆ ਗਿਆ ਸੀ। ੫ ਅਪ੍ਰੈਲ

# ਖਾਲਸਾ ਸਾਜਣਾ ਦਿਵਸ ਮੌਕੇ 12 ਅਪ੍ਰੈਲ ਨੂੰ ਪਾਕਿਸਤਾਨ ਜਾਵੇਗਾ ਸਿੱਖ ਸ਼ਰਧਾਲੂਆਂ ਦਾ ਜਥਾ

## ਸ਼ਰਧਾਲੂਆਂ ਲਈ 9 ਅਤੇ 10 ਅਪ੍ਰੈਲ ਨੂੰ ਦਫਤਰ ਸ਼੍ਰੋਮਣੀ ਕਮੇਟੀ ਵਿਖੇ ਲਗਾਇਆ ਜਾਵੇਗਾ ਕੋਰੋਨਾ ਜਾਂਚ ਕੈਂਪ

ਅੰਮ੍ਰਿਤਸਰ- ਖਾਲਸਾ ਸਾਜਣਾ ਦਿਵਸ (ਵੈਸਾਖੀ) ਮੌਕੇ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਹਸਨ ਅਬਦਾਲ ਵਿਖੇ ਹੋਣ ਵਾਲੇ ਸਮਾਗਮਾਂ ਵਿਚ ਸ਼ਮੂਲੀਅਤ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਸ਼ਰਧਾਲੂਆਂ ਦਾ ਜਥਾ ੧੨ ਅਪ੍ਰੈਲ ਨੂੰ ਭੇਜਿਆ ਜਾਵੇਗਾ, ਜੋ ੨੧ ਅਪ੍ਰੈਲ ਨੂੰ ਵਾਪਸ ਭਾਰਤ ਪਰਤੇਗਾ। ਦੱਸਣਯੋਗ ਹੈ ਕਿ ਪਹਿਲਾਂ ਇਹ ਸਿੱਖ ਸ਼ਰਧਾਲੂਆਂ ਦਾ ਜਥਾ ੧੧ ਅਪ੍ਰੈਲ ਤੋਂ ੨੦ ਅਪ੍ਰੈਲ ਤੱਕ ਪਾਕਿਸਤਾਨ ਸਥਿਤ ਗੁਰਧਾਮਾਂ ਦੇ ਦਰਸ਼ਨਾਂ ਲਈ ਜਾਣਾ ਸੀ, ਜਿਸ ਦੇ ਪ੍ਰੋਗਰਾਮ ਵਿਚ ਤਬਦੀਲੀ ਕੀਤੀ ਗਈ ਹੈ। ਇਸ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਦੱਸਿਆ ਕਿ ਖਾਲਸਾ ਸਾਜਣਾ ਦਿਵਸ ਵੈਸਾਖੀ ਮੌਕੇ ੧੪ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਹੋਣ ਵਾਲੇ ਮੁੱਖ ਸਮਾਗਮ 'ਚ ਸ਼ਾਮਲ ਹੋਣ ਲਈ ਸਿੱਖ ਸ਼ਰਧਾਲੂਆਂ ਦਾ ਜਥਾ ੧੨ ਅਪ੍ਰੈਲ ਨੂੰ ਪਾਕਿਸਤਾਨ ਲਈ ਰਵਾਨਾ ਹੋਵੇਗਾ। ਉਨ੍ਹਾਂ ਜਥੇ ਦੇ ਪ੍ਰੋਗਰਾਮ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸਿੱਖ ਸ਼ਰਧਾਲੂਆਂ ਦਾ ਜਥਾ ੧੨ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਪੁੱਜੇਗਾ। ੧੪ ਅਪ੍ਰੈਲ ਨੂੰ ਮੁੱਖ ਸਮਾਗਮ ਵਿਚ ਸ਼ਮੂਲੀਅਤ ਉਪਰੰਤ ਸਿੱਖ ਸ਼ਰਧਾਲੂ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਪਹੁੰਚਣਗੇ। ੧੫ ਅਪ੍ਰੈਲ ਨੂੰ ਸ੍ਰੀ ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਉਪਰੰਤ ੧੬ ਅਪ੍ਰੈਲ ਨੂੰ ਇਹ ਜਥਾ ਗੁਰਦੁਆਰਾ ਸੱਚਾ ਸੌਦਾ ਸਾਹਿਬ ਵਿਖੇ ਜਾਵੇਗਾ। ਇਸੇ ਦੌਰਾਨ ੧੭-੧੮ ਅਪ੍ਰੈਲ ਨੂੰ ਸਿੱਖ ਸ਼ਰਧਾਲੂ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ, ੧੯ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ ਅਤੇ ੨੦ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਰੋੜੀ ਸਾਹਿਬ ਏਮਨਾਬਾਦ ਵਿਖੇ ਨਤਮਸਤਕ ਹੋਣਗੇ। ਪਾਕਿਸਤਾਨ ਸਥਿਤ ਗੁਰਧਾਮਾਂ ਦੇ ਦਰਸ਼ਨ ਕਰਨ ਉਪਰੰਤ ੨੧ ਅਪ੍ਰੈਲ ਨੂੰ ਇਹ ਜਥਾ ਵਾਪਸ ਭਾਰਤ ਪਰਤੇਗਾ। ਉਨ੍ਹਾਂ ਇਹ ਵੀ ਕਿਹਾ ਕਿ ਸ਼ਰਧਾਲੂਆਂ ਲਈ ਕੋਰੋਨਾ ਦੇ ਚੱਲਦਿਆਂ ਸਿਹਤ ਵਿਭਾਗ ਦੇ ਨਿਰਦੇਸ਼ਾਂ ਦਾ ਪਾਲਣ ਕਰਨਾ ਜ਼ਰੂਰੀ ਹੋਵੇਗਾ। ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਲਈ ਕੋਰੋਨਾ ਟੀਕਾਕਰਣ ਦੀਆਂ ਦੋਵੇਂ ਡੋਜ਼ਾਂ ਲੱਗੀਆਂ ਹੋਣ ਦੇ ਨਾਲ-ਨਾਲ ੭੨ ਘੰਟੇ ਪਹਿਲਾਂ ਕੋਰੋਨਾ ਟੈਸਟ ਕਰਵਾਉਣਾ ਜਰੂਰੀ ਹੈ, ਇਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਬੰਧ ਕੀਤਾ ਜਾ ਰਿਹਾ ਹੈ। ਸ. ਆਹਲੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿਹਤ ਵਿਭਾਗ ਦੇ ਸਹਿਯੋਗ ਨਾਲ ੯ ਅਤੇ ੧੦ ਅਪ੍ਰੈਲ ਨੂੰ ਦਫਤਰ ਸ਼੍ਰੋਮਣੀ ਕਮੇਟੀ ਵਿਖੇ ਕੋਰੋਨਾ ਜਾਂਚ ਕੈਂਪ ਲਗਾਇਆ ਜਾਵੇਗਾ। ਜਿਨ੍ਹਾਂ ਸ਼ਰਧਾਲੂਆਂ ਨੇ ਜਥੇ ਨਾਲ ਪਾਕਿਸਤਾਨ ਜਾਣਾ ਹੈ ਉਹ ਆਪਣਾ ਟੈਸਟ ਕਰਵਾ ਸਕਦੇ ਹਨ। ਉਨ੍ਹਾਂ ਕਿਹਾ ਕਿ ਜੋ ਸ਼ਰਧਾਲੂ ਆਪਣੇ ਤੌਰ 'ਤੇ ਕੋਰੋਨਾ ਟੈਸਟ ਕਰਵਾਉਣਾ ਚਾਹੁੰਦੇ ਹਨ, ਉਹ ੧੨ ਅਪ੍ਰੈਲ ਨੂੰ ਰਵਾਨਾ ਹੋਣ ਤੋਂ ੭੨ ਘੰਟੇ ਪਹਿਲਾਂ ਦੀ ਰਿਪੋਰਟ ਨਾਲ ਲੈ ਕੇ ਆਉਣ। ੬ ਅਪ੍ਰੈਲ

### ਮਾਤਾ ਸਾਹਿਬ ਕੌਰ ਜੀ ਦੀ ਜੀਵਨੀ 'ਤੇ ਬਣੀ ਐਨੀਮੇਸ਼ਨ ਫਿਲਮ ਦਾ ਮਾਮਲਾ:

# ਸ਼੍ਰੋਮਣੀ ਕਮੇਟੀ ਵੱਲੋਂ ਸਬੰਧਤਾਂ ਨੂੰ ਫਿਲਮ ਸਬੰਧੀ ਕਿਸੇ ਕਿਸਮ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ- ਸ. ਕੁਲਵਿੰਦਰ ਸਿੰਘ ਰਮਦਾਸ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਨਿਹਾਲ ਨਿਹਾਲ ਨਿਹਾਲ ਪ੍ਰੋਡੈਕਸ਼ਨਸ ਵੱਲੋਂ ਮਾਤਾ ਸਾਹਿਬ ਕੌਰ ਜੀ ਦੀ ਜੀਵਨੀ ਪੁਰ ਬਣਾਈ ਐਨੀਮੇਸ਼ਨ ਫਿਲਮ ਨੂੰ ੧੪ ਅਪ੍ਰੈਲ ਨੂੰ ਰਿਲੀਜ਼ ਕਰਨ 'ਤੇ ਸਖ਼ਤ ਇਤਰਾਜ਼ ਪ੍ਰਗਟ ਕਰਦਿਆਂ ਇਸ ਦੀ ਰਿਲੀਜ਼ ਰੋਕਣ ਲਈ ਕਿਹਾ ਹੈ। ਸ. ਰਮਦਾਸ ਨੇ ਕਿਹਾ ਕਿ ਸ. ਗੁਰਬਖ਼ਸ਼ ਸਿੰਘ ਨਿਹਾਲ ਨਿਹਾਲ ਨਿਹਾਲ ਪ੍ਰੋਡੈਕਸ਼ਨਸ, ਮਾਤਾ ਸਾਹਿਬ ਕੌਰ ਐਜੂਕੇਸ਼ਨ ਟਰੱਸਟ ਯੂਕੇ ਵੱਲੋਂ ਮਾਤਾ ਸਾਹਿਬ ਕੌਰ ਜੀ ਦੀ ਜੀਵਨੀ ਪੁਰ ਤਿਆਰ ਕੀਤੀ ਗਈ ਐਨੀਮੇਸ਼ਨ ਫਿਲਮ ਦੀ ਸਕਰਿਪਟ ਸ਼੍ਰੋਮਣੀ ਕਮੇਟੀ ਨੂੰ ਭੇਜੀ ਗਈ ਸੀ, ਜਿਸ ਨੂੰ ਵਾਚਨ ਉਪਰੰਤ ੨੫ ਮਾਰਚ ੨੦੧੯ ਨੂੰ ਸਬੰਧਤਾਂ ਨੂੰ ਪੱਤਰ ਲਿਖਿਆ ਗਿਆ ਸੀ ਕਿ ਗੁਰੂ ਸਾਹਿਬਾਨ ਨੂੰ ਐਨੀਮੇਸ਼ਨ ਦੇ ਰੂਪ ਵਿਚ ਨਹੀਂ ਦਿਖਾਇਆ ਜਾ ਸਕਦਾ। ਉਨ੍ਹਾਂ ਦੱਸਿਆ ਕਿ ਸਬੰਧਤਾਂ ਵੱਲੋਂ ਫਿਰ ਹੁਣ ੨ ਮਾਰਚ ੨੦੨੨ ਅਤੇ ੨੧ ਮਾਰਚ ੨੦੨੨ ਨੂੰ ਪੱਤਰ ਲਿਖ ਕੇ ਤਿਆਰ ਹੋਈ ਐਨੀਮੇਸ਼ਨ ਫਿਲਮ ਭੇਜੀ ਗਈ, ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣਾਈ ਗਈ ਸਬ-ਕਮੇਟੀ ਵੱਲੋਂ ਸਬੰਧਤਾਂ ਦੀ ਹਾਜ਼ਰੀ ਵਿਚ ਵੇਖਿਆ ਗਿਆ। ਉਨ੍ਹਾਂ ਕਿਹਾ ਕਿ ਸਬ-ਕਮੇਟੀ ਦੀ ਰਿਪੋਰਟ ਅਨੁਸਾਰ ਐਨੀਮੇਸ਼ਨ ਫਿਲਮ ਵਿਚ ਬਹੁਤ ਸਾਰੀਆਂ ਕਮੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ ਅਨੁਸਾਰ ਗੁਰੂ ਸਾਹਿਬਾਨ ਨੂੰ ਐਨੀਮੇਸ਼ਨ ਦੇ ਰੂਪ ਵਿਚ ਨਹੀਂ ਦਿਖਾਇਆ ਜਾ ਸਕਦਾ। ਦੂਜਾ ਇਤਿਹਾਸਕ ਤੌਰ 'ਤੇ ਫਿਲਮ ਦੀ ਕਹਾਣੀ ਦੀ ਕੋਈ ਤਰਤੀਬ ਨਹੀਂ ਹੈ। ਮਾਤਾ ਸੁੰਦਰੀ ਜੀ ਦਾ ਇਤਿਹਾਸ ਮਾਤਾ ਸਾਹਿਬ ਕੌਰ ਜੀ ਨਾਲ ਜੋੜ ਦਿੱਤਾ ਗਿਆ ਹੈ। ਫਿਲਮ ਵਿਚ ਕਈ ਇਤਿਹਾਸਕ ਅਤੇ ਸਿਧਾਂਤਕ ਗਲਤੀਆਂ ਹਨ। ਸ. ਰਮਦਾਸ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਬੰਧਤਾਂ ਨੂੰ ਫਿਲਮ ਸਬੰਧੀ ਕਿਸੇ ਕਿਸਮ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ। ਉਨ੍ਹਾਂ ਕਿਹਾ ਕਿ ਫਿਲਮ ਵਿਚ ਵੱਡੀਆਂ ਊਣਤਾਈਆਂ ਕਾਰਨ ਇਹ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਦੇ ਉਲਟ ਹੋਵੇਗੀ, ਇਸ ਲਈ ਇਸ ਫਿਲਮ ਦੀ ਰਿਲੀਜ਼ 'ਤੇ ਤੁਰੰਤ ਰੋਕ ਲਗਾਉਣੀ ਚਾਹੀਦੀ ਹੈ। ੭ ਅਪ੍ਰੈਲ

# ਸ਼੍ਰੋਮਣੀ ਕਮੇਟੀ ਵੱਲੋਂ ਪਾਕਿਸਤਾਨ ਜਾਣ ਵਾਲੇ 900 ਸ਼ਰਧਾਲੂਆਂ ਦੀ ਭੇਜੀ ਲਿਸਟ ਵਿੱਚੋਂ 705 ਸ਼ਰਧਾਲੂਆਂ ਨੂੰ ਮਿਲੇ ਵੀਜ਼ੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਸਾਲ ਦੀ ਤਰ੍ਹਾਂ ਖ਼ਾਲਸਾ ਸਾਜਣਾ ਦਿਵਸ (ਵੈਸਾਖੀ) ਪੁਰਬ ਮਨਾਉਣ ਲਈ ਪਾਕਿਸਤਾਨ ਭੇਜੇ ਜਾਣ ਵਾਲੇ ਜਥੇ ਦੀ ਕੇਂਦਰ ਸਰਕਾਰ ਨੂੰ ਭੇਜੀ ਗਈ ਲਿਸਟ ਵਿਚੋਂ ੧੯੫ ਸ਼ਰਧਾਲੂਆਂ ਦੇ ਨਾਮ ਕੱਟ ਦਿੱਤੇ ਗਏ ਹਨ। ਇਹ ਜਾਣਕਾਰੀ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਦਿੱਤੀ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ੯੦੦ ਸ਼ਰਧਾਲੂਆਂ ਦੇ ਪਾਸਪੋਰਟ ਵੀਜੇ ਲਗਾਉਣ ਲਈ ਭੇਜੇ ਗਏ ਸਨ, ਜਿਨ੍ਹਾਂ ਵਿਚੋਂ ੧੯੫ ਨਾਮ ਕੱਟ ਕੇ ਕੇਵਲ ੭੦੫ ਸ਼ਰਧਾਲੂਆਂ ਨੂੰ ਵੀਜੇ ਜਾਰੀ ਕੀਤੇ ਗਏ ਹਨ। ਉਨ੍ਹਾਂ ਕਿਹਾ ਕਿ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਹੈ, ਇਸ ਲਈ ਕੇਂਦਰ ਅਤੇ ਦਿੱਲੀ ਸਥਿਤ ਪਾਕਿਸਤਾਨੀ ਦੂਤਾਵਾਸ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਭੇਜੇ ਜਾਣ ਵਾਲੇ ਵੱਧ ਤੋਂ ਵੱਧ ਨਾਮਾਂ ਨੂੰ ਮਨਜ਼ੂਰੀ ਦੇਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਵੱਡੀ ਗਿਣਤੀ ਸ਼ਰਧਾਲੂਆਂ ਦੇ ਨਾਮ ਕੱਟੇ ਗਏ ਹਨ, ਜਿਸ ਨਾਲ ਸ਼ਰਧਾਲੂਆਂ ਦੇ ਮਨਾਂ ਵਿਚ ਭਾਰੀ ਰੋਸ ਹੈ। ਉਨ੍ਹਾਂ ਕਿਹਾ ਕਿ ਵਿਛੜੇ ਗੁਰਧਾਮਾਂ ਦੇ ਦਰਸ਼ਨ ਦੀਦਾਰ ਕਰਨ ਲਈ ਵੱਧ ਤੋਂ ਵੱਧ ਵੀਜ਼ੇ ਜਾਰੀ ਕੀਤੇ ਜਾਣੇ ਚਾਹੀਦੇ ਹਨ। ੭ ਅਪ੍ਰੈਲ

# ਪੰਜਾਬ ਦੇ ਮੁੱਖ ਮੰਤਰੀ ਸਿਆਸੀ ਲਾਹਾ ਲੈਣ ਲਈ ਗੁਰੂ ਘਰਾਂ ਦੇ ਪ੍ਰਬੰਧ ਵਿਚ ਦਖ਼ਲ ਅੰਦਾਜ਼ੀ ਤੋਂ ਪ੍ਰਹੇਜ਼ ਕਰਨ –ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਹੁੰਦੇ ਗੁਰਬਾਣੀ ਪ੍ਰਸਾਰਣ ਸਬੰਧੀ ਦਿੱਤੇ ਬਿਆਨ 'ਤੇ ਪ੍ਰਤੀਕਰਮ ਦਿੰਦਿਆਂ ਕਿਹਾ ਕਿ ਸਰਕਾਰ ਗੁਰੂ ਘਰਾਂ ਦੇ ਮਾਮਲਿਆਂ ਵਿਚ ਦਖ਼ਲ ਨਾ ਦੇਵੇ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰ ਦੇ ਕਾਰਜ ਆਪਣੇ ਹੁੰਦੇ ਹਨ ਤੇ ਧਰਮ ਦੇ ਖੇਤਰ ਦਾ ਕਾਰਜ ਆਪਣਾ ਹੁੰਦਾ ਹੈ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਚੁਣੀ ਹੋਈ ਨੁਮਾਇੰਦਾ ਜਥੇਬੰਦੀ ਹੈ, ਜੋ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਦੇ ਨਾਲ-ਨਾਲ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਨਿਰੰਤਰ ਕਾਰਜਸ਼ੀਲ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਕਈ ਕੰਮ ਅਜਿਹੇ ਹਨ, ਜਿਸ ਨੂੰ ਕੇਵਲ ਸਰਕਾਰ ਵੱਲੋਂ ਹੀ ਕੀਤਾ ਜਾਣਾ ਹੁੰਦਾ ਹੈ। ਸ਼੍ਰੋਮਣੀ ਕਮੇਟੀ ਦੇ ਬਜਟ ਇਜਲਾਸ ਅਤੇ ਉਸ ਤੋਂ ਪਹਿਲਾਂ ਵੀ ਸਰਕਾਰ ਨੂੰ ਕਈ ਵਾਰ ਅਪੀਲ ਕੀਤੀ ਗਈ ਸੀ ਕਿ ਘੰਟਾ ਘਰ ਵਾਲੇ ਪਾਸੇ ਪਹਿਲਾਂ ਹੋਏ ਸੁੰਦਰੀਕਰਨ ਦੀ ਤਰਜ਼ 'ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਬਾਕੀ ਰਸਤਿਆਂ ਦਾ ਵੀ ਸੁੰਦਰੀਕਰਨ ਕੀਤਾ ਜਾਵੇ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਦੀ ਕਰੋੜਾਂ ਰੁਪਏ ਦੀ ਐਸ.ਸੀ. ਸਕਾਲਰਸ਼ਿਪ ਜੋ ਸਰਕਾਰ ਵੱਲ ਰੋਕੀ ਹੋਈ ਹੈ, ਜਾਰੀ ਕਰਨ ਅਤੇ ਏਡਿਡ ਸਕੂਲਾਂ ਦੇ ਸਟਾਫ ਸਬੰਧੀ ਲਟਕੇ ਮਾਮਲੇ ਵੀ ਹੱਲ ਕਰਨ ਦੀ ਅਪੀਲ ਕਰ ਚੁੱਕੇ ਹਾਂ, ਪਰ ਸਰਕਾਰ ਵੱਲੋਂ ਇਸ ਸਬੰਧੀ ਕੋਈ ਵੀ ਧਿਆਨ ਨਹੀਂ ਦਿੱਤਾ ਗਿਆ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਮੁੱਖ ਮੰਤਰੀ ਸਰਕਾਰ ਦੇ ਕਰਨ ਵਾਲੇ ਇਨ੍ਹਾਂ ਕੰਮਾਂ ਵੱਲ ਧਿਆਨ ਦੇਣ, ਨਾ ਕਿ ਸਿਆਸਤ ਕਰਨ। ਉਨ੍ਹਾਂ ਕਿਹਾ ਕਿ ਮੁੱਖ ਮੰਤਰੀ ਵੱਲੋਂ ਗੁਰਬਾਣੀ ਪ੍ਰਸਾਰਣ ਸਬੰਧੀ ਗੱਲ ਕੀਤੀ ਗਈ, ਇਸ ਸਬੰਧੀ ਸ਼੍ਰੋਮਣੀ ਕਮੇਟੀ ਨੇ ਪਹਿਲਾਂ ਹੀ ਯਤਨ ਆਰੰਭ ਦਿੱਤੇ ਹਨ। ਉਨ੍ਹਾਂ ਕਿਹਾ ਕਿ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਪਹਿਲਾਂ ਹੀ ੭ ਮੈਂਬਰੀ ਸਬ-ਕਮੇਟੀ ਦਾ ਗਠਨ ਕੀਤਾ ਗਿਆ ਹੈ, ਜਿਸ ਦੀ ਰਿਪੋਰਟ ਅਨੁਸਾਰ ਅਗਲੇਰੀ ਕਾਰਵਾਈ ਕੀਤੀ ਜਾਵੇਗੀ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰੂ ਘਰਾਂ ਦੀਆਂ ਸੇਵਾਵਾਂ ਸੰਗਤਾਂ ਵੱਲੋਂ ਦਿੱਤੀਆਂ ਭੇਟਾਵਾਂ ਨਾਲ ਚਲਦੀਆਂ ਹਨ ਅਤੇ ਸੰਗਤਾਂ ਹਰ ਕਾਰਜ ਕਰਨ ਦੇ ਸਮਰੱਥ ਹਨ। ਉਨ੍ਹਾਂ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਧਰਮ ਦੇ ਨਾਂ 'ਤੇ ਸਿਆਸਤ ਕਰਕੇ ਸੰਗਤਾਂ ਨੂੰ ਗੁੰਮਰਾਹ ਕਰਨ ਦੀ ਥਾਂ ਸਰਕਾਰ ਵੱਲੋਂ ਕੀਤੇ ਜਾਣ ਵਾਲੇ ਕੰਮਾਂ ਵੱਲ ਧਿਆਨ ਦੇਣ। ੭ ਅਪ੍ਰੈਲ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਮਾਗਮਾਂ ਸਬੰਧੀ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ, ਮੈਂਬਰ ਸਾਹਿਬਾਨ ਅਤੇ ਅਧਿਕਾਰੀਆਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਬੰਧੀ ਪਿਛਲੇ ਸਾਲ ਆਰੰਭ ਕੀਤੇ ਗਏ ਸਮਾਗਮਾਂ ਦੀ ਸੰਪੂਰਨਤਾ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ੨੧ ਅਪ੍ਰੈਲ ੨੦੨੨ ਨੂੰ ਗੁਰਮਤਿ ਸਮਾਗਮ ਕਰਵਾਇਆ ਜਾਵੇਗਾ। ਇਸ ਸਬੰਧੀ ਅੱਜ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਹੇਠ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ, ਮੈਂਬਰ ਸਾਹਿਬਾਨ ਅਤੇ ਅਧਿਕਾਰੀਆਂ ਦੀ ਵਿਸ਼ੇਸ਼ ਇਕੱਤਰਤਾ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਹੋਈ। ਇਸ ਸਬੰਧੀ ਜਾਣਕਾਰੀ ਦਿੰਦਿਆਂ ਐਡਵੋਕੇਟ ਧਾਮੀ ਨੇ ਦੱਸਿਆ ਕਿ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ੧ ਮਈ ੨੦੨੧ ਨੂੰ ਵਿਸ਼ੇਸ਼ ਗੁਰਮਤਿ ਸਮਾਗਮ ਕੀਤੇ ਗਏ ਸਨ ਅਤੇ ਪੂਰਾ ਸਾਲ ਸ਼ਤਾਬਦੀ ਨੂੰ ਸਮਰਪਿਤ ਕੀਤਾ ਗਿਆ ਸੀ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ ਪੁਰਬ ਮੌਕੇ ੨੧ ਅਪ੍ਰੈਲ ਨੂੰ ਵਿਸ਼ੇਸ਼ ਗੁਰਮਤਿ ਸਮਾਗਮ ਕਰਕੇ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਕੀਤੀ ਜਾਵੇਗੀ।

ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਸਬੰਧ ਵਿਚ ੧੯ ਅਪ੍ਰੈਲ ਨੂੰ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਅਤੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋਣਗੇ, ਜਿਸ ਦੇ ਭੋਗ ੨੧ ਅਪ੍ਰੈਲ ਨੂੰ ਪਾਏ ਜਾਣਗੇ। ਉਨ੍ਹਾਂ ਦੱਸਿਆ ਕਿ ੨੦ ਅਪ੍ਰੈਲ ਨੂੰ ਸੋਦਰਿ ਸਾਹਿਬ ਦੇ ਪਾਠ ਉਪਰੰਤ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਕੀਰਤਨ ਦਰਬਾਰ ਹੋਵੇਗਾ, ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਅਤੇ ਸਿੰਘ ਸਾਹਿਬਾਨ ਹਾਜ਼ਰੀ ਭਰਨਗੇ। ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ੇਸ਼ ਗੁਰਮਤਿ ਸਮਾਗਮ ਹੋਵੇਗਾ, ਜਿਸ ਵਿਚ ਰਾਗੀ, ਢਾਡੀ, ਕਵੀਸ਼ਰ ਜਥੇ ਸੰਗਤਾਂ ਨੂੰ ਗੁਰਬਾਣੀ ਇਤਿਹਾਸ ਨਾਲ ਜੋੜਨਗੇ ਅਤੇ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰੀ ਭਰਨਗੀਆਂ। ਉਨ੍ਹਾਂ ਦੱਸਿਆ ਕਿ ਇਸ ਸਮੇਂ ਦੌਰਾਨ ਸ਼ਸਤਰਾਂ ਵਾਲੀ ਵਿਸ਼ੇਸ਼ ਬੱਸ ਰਾਹੀਂ ਸੰਗਤਾਂ ਨੂੰ ਗੁਰੂ ਸਾਹਿਬ ਦੇ ਸ਼ਸਤਰਾਂ ਦੇ ਦਰਸ਼ਨ ਵੀ ਕਰਵਾਏ ਜਾਣਗੇ। ਉਨ੍ਹਾਂ ਦੱਸਿਆ ਕਿ ੨੧ ਅਪ੍ਰੈਲ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਿਸ਼ੇਸ਼ ਤੌਰ 'ਤੇ ਦੀਪਮਾਲਾ ਕੀਤੀ ਜਾਵੇਗੀ ਅਤੇ ਸੋਦਰਿ ਸਾਹਿਬ ਦੇ ਪਾਠ ਉਪਰੰਤ ਆਤਿਸ਼ਬਾਜ਼ੀ ਵੀ ਹੋਵੇਗੀ। ਐਡਵੋਕੇਟ ਧਾਮੀ ਨੇ ਸੰਗਤਾਂ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਮੌਕੇ ਹੋਣ ਵਾਲੇ ਸਮਾਗਮਾਂ ਵਿਚ ਪਰਿਵਾਰਾਂ ਸਮੇਤ ਸ਼ਮੂਲੀਅਤ ਕਰਨ ਦੀ ਅਪੀਲ ਕੀਤੀ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਸਰਵਣ ਸਿੰਘ ਕੁਲਾਰ, ਸ. ਜੋਧ ਸਿੰਘ ਸਮਰਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਪਰਮਜੀਤ ਸਿੰਘ ਖ਼ਾਲਸਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਪਬਲੀਸਿਟੀ ਵਿਭਾਗ ਦੇ ਮੀਤ ਸਕੱਤਰ ਸ. ਕੁਲਵਿੰਦਰ

ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ ਆਦਿ ਮੌਜੂਦ ਸਨ। ੮ ਅਪ੍ਰੈਲ

# ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦੇ ਮਸਲੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਾਂਝੀ ਕਮੇਟੀ ਬਣਾਉਣ ਦੀ ਅਪੀਲ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਇਤਿਹਾਸਕ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿਦੁਆਰ (ਉਤਰਾਖੰਡ) ਦੇ ਮਸਲੇ ਸਬੰਧੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਬਣਾਈ ਗਈ ਕਮੇਟੀ ਨੇ ਇਕੱਤਰਤਾ 'ਚ ਵਿਚਾਰ-ਵਟਾਂਦਰੇ ਮਗਰੋਂ ਗੁਰਦੁਆਰਾ ਸਾਹਿਬ ਦੇ ਮਸਲੇ ਦੇ ਹੱਲ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਇਕ ਸਾਂਝੀ ਕਮੇਟੀ ਗਠਿਤ ਕਰਨ ਦੀ ਅਪੀਲ ਕੀਤੀ ਹੈ। ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ ਵਿਖੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ ਦੀ ਅਗਵਾਈ ਵਿਚ ਹੋਈ ਸਬ-ਕਮੇਟੀ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਗੁਰਮੀਤ ਸਿੰਘ ਸ਼੍ਰੈਣੀ ਮੱਧ ਪ੍ਰਦੇਸ਼, ਬਾਬਾ ਤਰਸੇਮ ਸਿੰਘ ਨਾਨਕਮਤਾ, ਬਾਬਾ ਗੁਰਵਿੰਦਰ ਸਿੰਘ ਕਾਰਸੇਵਾ ਵਾਲੇ, ਸ. ਹਰਜੀਤ ਸਿੰਘ ਧੂਆ, ਸ. ਗੁਰਦੀਪ ਸਿੰਘ ਸਹੋਤਾ ਤੇ ਸ. ਜਗਜੀਤ ਸਿੰਘ ਨੇ ਸ਼ਿਰਕਤ ਕੀਤੀ।

ਇਸ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਦੱਸਿਆ ਕਿ ਸਬ ਕਮੇਟੀ ਦੀ ਇਕੱਤਰਤਾ ਦੌਰਾਨ ਵੱਖ-ਵੱਖ ਮੈਂਬਰਾਂ ਨੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦੇ ਕਾਰਜ ਲਈ ਵੱਖੋ-ਵੱਖ ਯਤਨਾਂ ਦੀ ਥਾਂ ਸਾਂਝੇ ਉਪਰਾਲੇ ਕਰਨ ਦੀ ਲੋੜ 'ਤੇ ਜ਼ੋਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਇਕਜੁਟਤਾ ਨਾਲ ਅੱਗੇ ਵਧਣ ਦੀ ਜ਼ਰੂਰਤ ਹੈ, ਜਿਸ ਦੇ ਮੱਦੇਨਜ਼ਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਸ਼੍ਰੋਮਣੀ ਕਮੇਟੀ ਦੀ ਅਗਵਾਈ ਵਿਚ ਸਾਂਝੀ ਕਮੇਟੀ ਸਥਾਪਿਤ ਕਰਨ। ਜਥੇਦਾਰ ਪੰਜੋਲੀ ਨੇ ਕਿਹਾ ਕਿ ਸਰਕਾਰਾਂ ਅਤੇ ਅਫ਼ਸਰਸ਼ਾਹੀ ਨਾਲ ਗੱਲ ਕਰਨ ਲਈ ਵੱਖ-ਵੱਖ ਸੰਸਥਾਵਾਂ, ਗੁਰਦੁਆਰਾ ਕਮੇਟੀਆਂ, ਸੰਪ੍ਰਦਾਵਾਂ ਤੇ ਨਿੱਜੀ ਵਿਅਕਤੀਆਂ ਦੇ ਯਤਨ ਪ੍ਰਸ਼ੰਸਾਯੋਗ ਹਨ, ਪਰੰਤੂ ਇਕਜੁਟ ਹੋ ਕੇ ਉਪਰਾਲਾ ਜ਼ਿਆਦਾ ਲਾਹੇਵੰਦ ਸਾਬਤ ਹੋ ਸਕਦਾ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਮਾਮਲਾ ਵਿਚਾਰਨ ਲਈ ਬਣਾਈ ਗਈ ਸਬ-ਕਮੇਟੀ ਨੇ ਦੋ ਇਕੱਤਰਤਾਵਾਂ ਕੀਤੀਆਂ ਹਨ, ਜਿਸ ਦੌਰਾਨ ਸਾਂਝੀ ਰਾਏ ਤਹਿਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਨੂੰ ਸ਼੍ਰੋਮਣੀ ਕਮੇਟੀ ਦੀ ਅਗਵਾਈ ਵਾਲੀ ਸਾਂਝੀ ਕਮੇਟੀ ਸਥਾਪਿਤ ਕਰਨ ਦੀ ਅਪੀਲ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਜਾਣ ਵਾਲੀ ਸਾਂਝੀ ਕਮੇਟੀ ਸਬੰਧਤ ਸਰਕਾਰਾਂ ਕੋਲ ਸਿੱਖ ਪੰਥ ਦਾ ਪੱਖ ਰੱਖੇਗੀ ਅਤੇ ਲੋੜ ਅਨੁਸਾਰ ਹਰ ਤਰ੍ਹਾਂ ਦੀ ਕਾਰਵਾਈ ਲਈ ਰੂਪ ਰੇਖਾ ਵੀ ਨਿਰਧਾਰਤ ਕਰੇਗੀ। ੯ ਅਪ੍ਰੈਲ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨੱਕਾਸ਼ੀ ਚੋਂ ਡਿੱਗੇ ਨਗ ਬਾਰੇ ਮੈਨੇਜਰ ਸ. ਭੰਗਾਲੀ ਨੇ ਕੀਤਾ ਸਪੱਸ਼ਟ

## ਕਿਹਾ: ਨਗ ਗਾਇਬ ਹੋਣ ਬਾਰੇ ਖ਼ਬਰਾਂ ਗੁੰਮਰਾਹਕੁੰਨ, ਲੱਥਾ ਨਗ ਸੁਰੱਖਿਅਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਈ ਨੱਕਾਸ਼ੀ 'ਚੋਂ ਡਿੱਗੇ ਨਗ ਬਾਰੇ ਸਪੱਸ਼ਟ

ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਅਤੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਨਗ ਗਾਇਬ ਹੋਣ ਬਾਰੇ ਕੀਤਾ ਜਾ ਰਿਹਾ ਪ੍ਰਚਾਰ ਸਚਾਈ ਤੋਂ ਦੂਰ ਹੈ, ਜਦਕਿ ਇਹ ਨਗ ਬਿਲਕੁਲ ਸੁਰੱਖਿਅਤ ਹੈ। ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਨੇ ਦੱਸਿਆ ਕਿ ਸਲਾਬ ਕਾਰਨ ਲੰਘੀ ੬ ਅਪ੍ਰੈਲ ਦੀ ਰਾਤ ਨੂੰ ਧੁਆਈ ਵੇਲੇ ਇਹ ਨਗ ਡਿੱਗਾ ਸੀ, ਜਿਸ ਨੂੰ ਡਿਊਟੀ 'ਤੇ ਹਾਜ਼ਰ ਫਰਾਸ ਵੱਲੋਂ ਸੰਭਾਲ ਲਿਆ ਗਿਆ। ਉਨ੍ਹਾਂ ਕਿਹਾ ਕਿ ਇਸ ਨਗ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਵਿਰਾਸਤ ਦਾ ਹਿੱਸਾ ਹੋਣ ਕਰਕੇ ਮੀਨਾਕਾਰੀ ਦੀ ਸੇਵਾ ਦੌਰਾਨ ਦੁਬਾਰਾ ਲਗਾ ਦਿੱਤਾ ਜਾਵੇਗਾ। ਮੈਨੇਜਰ ਭੰਗਾਲੀ ਨੇ ਦੱਸਿਆ ਕਿ ਨੱਕਾਸ਼ੀ ਦਾ ਇਹ ਡਿੱਗਾ ਨਗ ਪਹਿਲਾਂ ਪ੍ਰਦੁਮਣ ਸਿੰਘ ਜਿਊਲਰਜ਼ ਫਰਮ ਪਾਸੋਂ ਚੈੱਕ ਕਰਵਾਇਆ ਗਿਆ ਹੈ ਅਤੇ ਫਿਰ ਇੰਡੀਅਨ ਜੈਮ ਸਟੋਨ ਲੈਬ ਤੋਂ ਵੀ ਟੈਸਟ ਕਰਵਾਇਆ ਗਿਆ। ਇਨ੍ਹਾਂ ਦੀਆਂ ਰਿਪੋਰਟਾਂ ਅਨੁਸਾਰ ਭਾਵੇਂ ਇਹ ਨਗ ਆਮ ਨਗ ਹੈ ਪਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਗਾ ਹੋਣ ਕਾਰਨ ਇਹ ਸਿੱਖ ਵਿਰਾਸਤ ਦਾ ਹਿੱਸਾ ਹੈ। ਉਨ੍ਹਾਂ ਕਿਹਾ ਕਿ ਨਗ ਨੂੰ ਟੈਸਟ ਕਰਵਾਉਣ ਦਾ ਮਕਸਦ ਇਹ ਸੀ ਕਿ ਇਸ ਨਗ ਨੂੰ ਕਿਸ ਖਾਤੇ ਵਿਚ ਜਮ੍ਹਾਂ ਕੀਤਾ ਜਾਵੇ। ਕਿਉਂਕਿ ਜੇਕਰ ਇਹ ਨਗ ਹੀਰਾ/ਪਨਾ ਜਾਂ ਕੋਈ ਕੀਮਤੀ ਨਗ ਹੁੰਦਾ ਤਾਂ ਇਸ ਨੂੰ ਉਸ ਖਾਤੇ ਵਿਚ ਜਮ੍ਹਾਂ ਕੀਤਾ ਜਾਣਾ ਸੀ, ਜਿਥੇ ਸੋਨਾ ਗਹਿਣੇ ਆਦਿ ਸੁਰੱਖਿਅਤ ਹਨ। ਇਹ ਨਗ ਆਮ ਹੋਣ ਕਰਕੇ ਇਸ ਨੂੰ ਵਿਰਾਸਤ ਵਜੋਂ ਸੰਭਾਲ ਲਿਆ ਗਿਆ ਹੈ। ਉਨ੍ਹਾਂ ਟੈਸਟ ਕਰਨ ਵਾਲੀ ਫਰਮ ਬਾਰੇ ਸਪੱਸ਼ਟ ਕਰਦਿਆਂ ਦੱਸਿਆ ਕਿ ਸ. ਪ੍ਰਦੁਮਣ ਸਿੰਘ ਜਿਊਲਰਜ਼ ਫਰਮ ਨੂੰ ਸ. ਮਨਜੀਤ ਸਿੰਘ ਚਲਾ ਰਹੇ ਹਨ ਜੋ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੋਨੇ ਦੀ ਢਲਾਈ ਦੀ ਸੇਵਾ ਵਿਚ ਸਮੇਂ-ਸਮੇਂ ਆਪਣਾ ਵੱਡਾ ਯੋਗਦਾਨ ਪਾਉਂਦੇ ਹਨ। ਪਹਿਲਾਂ ਇਹ ਫਰਮ ਗੁਰੂ ਬਜ਼ਾਰ ਵਿਚ ਸੀ ਜੋ ਇਨ੍ਹਾਂ ਦੇ ਲੈਟਰ ਪੈਡ 'ਤੇ ਐਡਰੈਸ ਛਪਿਆ ਹੋਇਆ ਹੈ, ਹੁਣ ਇਹ ਫਰਮ ਇਥੋਂ ਤਬਦੀਲ ਹੋ ਕੇ ਰੇਸਕੋਰਸ ਰੋਡ ਨੇੜੇ ਅਦਲੱਖਾ ਹਸਪਤਾਲ ਚਲੀ ਗਈ ਹੈ। ਉਨ੍ਹਾਂ ਕਿਹਾ ਕਿ ਫਰਮ ਵੱਲੋਂ ਨਗ ਬਾਰੇ ਜਾਰੀ ਕੀਤਾ ਪੱਤਰ ਬਿਲਕੁਲ ਸਹੀ ਹੈ ਅਤੇ ਕੋਈ ਵੀ ਫਰਮ ਦੇ ਮੌਜੂਦਾ ਪਤੇ 'ਤੇ ਜਾ ਕੇ ਜਾਣਕਾਰੀ ਲੈ ਸਕਦਾ ਹੈ।

ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਨੱਕਾਸ਼ੀ ਚੋਂ ਲੱਥਾ ਨਗ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਵਿਰਾਸਤ ਹੈ ਜਿਸ ਨੂੰ ਮੀਨਾਕਾਰੀ ਦੀ ਸੇਵਾ ਦੌਰਾਨ ਮੁੜ ਲਗਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਦੇਸ਼ ਵਿਦੇਸ਼ ਅੰਦਰ ਵਸਦੀਆਂ ਸੰਗਤਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ ਅਤੇ ਇਸ ਸਥਾਨ ਨਾਲ ਸਬੰਧਤ ਕਿਸੇ ਵੀ ਘਟਨਾਂ ਦਾ ਸਿੱਖ ਸੰਗਤਾਂ ਦੇ ਮਨਾਂ 'ਤੇ ਅਸਰ ਹੁੰਦਾ ਹੈ। ਉਨ੍ਹਾਂ ਕਿਹਾ ਕਿ ਕੁਝ ਲੋਕਾਂ ਵੱਲੋਂ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਨੂੰ ਬਦਨਾਮ ਕਰਨ ਲਈ ਬਿਨਾਂ ਵਜ੍ਹਾ ਛੋਟੀ ਗਲ ਨੂੰ ਵੱਡਾ ਮੁੱਦਾ ਬਣਾ ਕੇ ਪੇਸ਼ ਕੀਤਾ ਜਾਂਦਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਇਸ ਤੋਂ ਪਹਿਲਾਂ ਅਜਿਹਾ ਕੋਈ ਵੀ ਮਾਮਲਾ ਸਾਹਮਣੇ ਨਹੀਂ ਆਇਆ ਜਦੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਨਗ ਉਤਰੇ ਹੋਣ। ਉਨ੍ਹਾਂ ਸੰਗਤਾਂ ਨੂੰ ਸੁਚੇਤ ਕਰਦਿਆਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖ ਸੰਸਥਾ ਵਿਰੁੱਧ ਕੀਤੇ ਜਾ ਰਹੇ ਗੁੰਮਰਾਹ ਕਰਨ ਵਾਲੇ ਪ੍ਰਚਾਰ ਤੋਂ ਸੰਗਤਾਂ ਸੁਚੇਤ ਰਹਿਣ। ੧੦ ਅਪ੍ਰੈਲ

## ਬਹਿਬਲ ਕਲਾਂ ਦੇ ਸ਼ਹੀਦਾਂ ਸਮੇਤ ਸੱਤ ਸ਼ਖ਼ਸੀਅਤਾਂ ਦੇ ਚਿੱਤਰ ਕੇਂਦਰੀ ਸਿੱਖ ਅਜਾਇਬ ਘਰ 'ਚ ਸੁਸ਼ੋਭਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸਥਿਤ ਕੇਂਦਰੀ ਸਿੱਖ

ਅਜਾਇਬ ਘਰ ਵਿਚ ਅੱਜ ਸੱਤ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ, ਜਿਨ੍ਹਾਂ ਵਿਚ ਬਹਿਬਲ ਕਲਾਂ ਦੇ ਸ਼ਹੀਦ ਭਾਈ ਕ੍ਰਿਸ਼ਨ ਭਗਵਾਨ ਸਿੰਘ ਤੇ ਭਾਈ ਗੁਰਜੀਤ ਸਿੰਘ ਸਰਾਵਾਂ, ਜੋਧਪੁਰ ਬੰਦੀ ਸਿੰਘਾਂ ਦੀ ਰਿਹਾਈ ਵਿਚ ਯਤਨ ਕਰਨ ਵਾਲੇ ਸਾਬਕਾ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਹਰਬੰਸ ਸਿੰਘ ਘੁੰਮਣ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨੱਕਾਸ਼ੀ 'ਚ ਯੋਗਦਾਨ ਪਾਉਣ ਵਾਲੇ ਸ. ਜੀ. ਐਸ. ਸੋਹਨ ਸਿੰਘ, ਸੰਤ ਪ੍ਰਿਥੀਪਾਲ ਸਿੰਘ ਸੱਯਦ, ਇੰਜੀ: ਡਾ. ਜਸਵੰਤ ਸਿੰਘ ਗਿੱਲ, ਬ੍ਰਗੇਡੀਅਰ ਸ. ਪ੍ਰੀਤਮ ਸਿੰਘ ਸ਼ਾਮਲ ਹਨ। ਇਨ੍ਹਾਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਤੋਂ ਪਰਦਾ ਹਟਾਉਣ ਦੀ ਰਸਮ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਨਿਭਾਈ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਜਿਨ੍ਹਾਂ ਨੇ ਗੁਰਮਤਿ ਦੀਆਂ ਪੈੜਾਂ 'ਤੇ ਚੱਲ ਕੇ ਪੰਥਕ ਸੇਵਾ ਨਿਭਾਈ ਹੈ, ਉਹ ਕੌਮ ਲਈ ਸਤਿਕਾਰਯੋਗ ਹਨ ਅਤੇ ਪੰਥਕ ਸਨਮਾਨ ਵਜੋਂ ਉਨ੍ਹਾਂ ਦੀਆਂ ਤਸਵੀਰਾਂ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈਆਂ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਬਹਿਬਲ ਕਲਾਂ ਵਿਚ ਸ਼ਹੀਦ ਹੋਏ ਭਾਈ ਕ੍ਰਿਸ਼ਨ ਭਗਵਾਨ ਸਿੰਘ ਤੇ ਭਾਈ ਗੁਰਜੀਤ ਸਿੰਘ ਸਰਾਵਾਂ ਸਿੱਖੀ ਜਜ਼ਬੇ ਦੀ ਮਿਸਾਲ ਹਨ ਅਤੇ ਇਸੇ ਤਰ੍ਹਾਂ ਜਥੇਦਾਰ ਹਰਬੰਸ ਸਿੰਘ ਘੁੰਮਣ, ਸੰਤ ਪ੍ਰਿਥੀਪਾਲ ਸਿੰਘ ਸੱਯਦ, ਇੰਜੀ: ਡਾ. ਜਸਵੰਤ ਸਿੰਘ ਗਿੱਲ, ਬ੍ਰਗੇਡੀਅਰ ਸ. ਪ੍ਰੀਤਮ ਸਿੰਘ ਅਤੇ ਸ. ਜੀ. ਐਸ. ਸੋਹਨ ਸਿੰਘ ਦੀਆਂ ਵੱਖ-ਵੱਖ ਖੇਤਰਾਂ ਵਿਚ ਪੰਥਕ ਸੇਵਾਵਾਂ ਵੀ ਨਾ ਭੁੱਲਣਯੋਗ ਹਨ। ਉਨ੍ਹਾਂ ਕਿਹਾ ਕਿ ਇਹ ਸ਼ਖ਼ਸੀਅਤਾਂ ਕੌਮ ਲਈ ਪ੍ਰੇਰਣਾ ਸਰੋਤ ਹਨ, ਜਿਨ੍ਹਾਂ ਬਾਰੇ ਕੇਂਦਰੀ ਸਿੱਖ ਅਜਾਇਬ ਘਰ ਵਿਚ ਆਉਣ ਵਾਲੀਆਂ ਸੰਗਤਾਂ ਨੂੰ ਜਾਣਕਾਰੀ ਮਿਲ ਸਕੇਗੀ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖਾਂ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਕਮੇਟੀ ਪੰਥਕ ਸੇਵਾ ਕਰਨ ਵਾਲੇ ਹਰ ਸ਼ਖ਼ਸ ਦਾ ਦਿਲੋਂ ਸਤਿਕਾਰ ਕਰਦੀ ਹੈ ਅਤੇ ਕਰਦੀ ਰਹੇਗੀ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਨੇ ਕਿਹਾ ਕਿ ਕੇਂਦਰੀ ਸਿੱਖ ਅਜਾਇਬ ਘਰ ਸਿੱਖ ਇਤਿਹਾਸ ਦਾ ਸੋਮਾ ਹੈ। ਇਥੇ ਸਿੱਖੀ ਲਈ ਸੇਵਾਵਾਂ ਨਿਭਾਉਣ ਵਾਲੀਆਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਲਗਾ ਕੇ ਸਨਮਾਨ ਦਿੱਤਾ ਜਾਂਦਾ ਹੈ। ਸ਼੍ਰੋਮਣੀ ਕਮੇਟੀ ਪੰਥਕ ਸੇਵਾਵਾਂ ਵਾਲਿਆਂ ਨੂੰ ਯਾਦ ਕਰਦੀ ਹੈ ਅਤੇ ਇਸੇ ਤਹਿਤ ਹੀ ਅੰਤ੍ਰਿੰਗ ਕਮੇਟੀ ਦੇ ਫੈਸਲੇ ਅਨੁਸਾਰ ਅੱਜ ਸੱਤ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਲਗਾਈਆਂ ਗਈਆਂ ਹਨ। ਇਸ ਮੌਕੇ ਇਨ੍ਹਾਂ ਸ਼ਖ਼ਸੀਅਤਾਂ ਦੇ ਪਰਿਵਾਰਕ ਮੈਂਬਰ ਨੂੰ ਗੁਰੂ ਬਖ਼ਸ਼ਿਸ ਸਿਰੋਪਾਓ ਵੀ ਦਿੱਤੇ ਗਏ।

ਇਸ ਸਮੇਂ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਅਜਾਇਬ ਸਿੰਘ ਅਭਿਆਸੀ, ਭਾਈ ਜਸਵੰਤ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸਾਬਕਾ ਵਿਧਾਇਕ ਸ. ਹਰਮਿੰਦਰ ਸਿੰਘ ਗਿੱਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ, ਸ. ਸਤਨਾਮ ਸਿੰਘ ਰਿਆੜ, ਸ. ਰਵਿੰਦਰ ਸਿੰਘ ਪੰਨੂ, ਸ. ਸਤਪਾਲ ਸਿੰਘ ਦਾਨਿਸ਼, ਸ. ਸੁਖਬੀਰ ਸਿੰਘ ਵਾਹਲਾ ਅਤੇ ਤਸਵੀਰਾਂ ਲੱਗਣ ਵਾਲੀਆਂ ਸ਼ਖ਼ਸੀਅਤਾਂ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਸ. ਮਨਿੰਦਰ ਸਿੰਘ, ਬੀਬੀ ਵੀਰਪਾਲ ਕੌਰ, ਸ. ਸੁਖਰਾਜ ਸਿੰਘ, ਸ. ਪ੍ਰਭਦੀਪ ਸਿੰਘ, ਬੀਬੀ ਅਮ੍ਰਿਤਪਾਲ ਕੌਰ, ਸ. ਸਾਧੂ ਸਿੰਘ, ਸ. ਜਗਦੀਪ ਸਿੰਘ, ਸ. ਰਣਧੀਰ ਸਿੰਘ ਘੁੰਮਣ, ਸ. ਮਹਿਲਜੀਤ ਸਿੰਘ ਘੁੰਮਣ, ਸ. ਪ੍ਰਭਸ਼ਰਨ

ਸਿੰਘ ਘੁੰਮਣ, ਬੀਬੀ ਪਰਮਜੀਤ ਕੌਰ, ਬੀਬੀ ਕਮਲਜੀਤ ਕੌਰ, ਸ. ਦਇਆਪਾਲ ਸਿੰਘ, ਬੀਬੀ ਮਨਜੀਤ ਕੌਰ, ਕਰਨਲ ਧਰਮਪਾਲ ਸਿੰਘ, ਡਾ. ਅਵਤਾਰ ਸਿੰਘ, ਸ. ਕਰਨਵੀਰ ਸਿੰਘ, ਸ. ਮਨਜੀਤ ਸਿੰਘ ਜੰਮੂ, ਸ. ਹਰਪ੍ਰੀਤਪਾਲ ਸਿੰਘ, ਡਾ. ਸਰਪ੍ਰੀਤ ਸਿੰਘ ਗਿੱਲ, ਡਾ. ਨਿਰਦੋਸ਼ ਕੌਰ ਗਿੱਲ ਆਦਿ ਮੌਜੂਦ ਸਨ।

੧੧ ਅਪ੍ਰੈਲ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੰਗਤ ਲਈ 1500 ਦੀ ਸਮਰੱਥਾ ਵਾਲੇ ਦੋ ਪਹੀਆ ਵਾਹਨ ਸਟੈਂਡ ਦਾ ਉਦਘਾਟਨ

## ਵਿਰਾਸਤੀ ਮਾਰਗ ਦੀ ਸੰਭਾਲ ਵੱਲ ਤਵੱਜੋਂ ਦੇਵੇ ਪੰਜਾਬ ਸਰਕਾਰ –ਐਡਵੋਕੇਟ ਧਾਮੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਲਈ ਪੁੱਜਦੀ ਸੰਗਤ ਦੇ ਦੋ ਪਹੀਆ ਵਾਹਨ ਲਗਾਉਣ ਲਈ ਨਵੇਂ ਤਿਆਰ ਕੀਤੇ ਗਏ ਸਟੈਂਡ ਦਾ ਉਦਘਾਟਨ ਅੱਜ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਰਦਾਸ ਉਪਰੰਤ ਕੀਤਾ। ਇਹ ਸਟੈਂਡ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਕੱਤਰੇਤ ਦੇ ਸਾਹਮਣੇ ਤਿਆਰ ਕੀਤਾ ਗਿਆ ਹੈ, ਜਿਸ ਦੀ ਸੇਵਾ ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਵੱਲੋਂ ਕੀਤੀ ਗਈ ਹੈ। ਇਹ ਸਾਈਕਲ/ਸਕੂਟਰ ਸਟੈਂਡ ਜ਼ਮੀਨਦੋਜ਼ ਇਮਾਰਤ ਵਿਚ ਤਿਆਰ ਕੀਤਾ ਗਿਆ ਹੈ। ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸੰਗਤਾਂ ਦੀ ਸਹੂਲਤ ਲਈ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਨਿਰੰਤਰ ਕਾਰਜਸ਼ੀਲ ਹੈ ਅਤੇ ਇਸੇ ਤਹਿਤ ਹੀ ਵੱਡੀ ਸਮਰੱਥਾ ਵਾਲਾ ਦੋ ਪਹੀਆ ਵਾਹਨ ਸਟੈਂਡ ਤਿਆਰ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਸ ਦਾ ਖੇਤਰਫਲ ੨੦ ਹਜ਼ਾਰ ਵਰਗ ਫੁੱਟ ਦੇ ਕਰੀਬ ਹੈ ਅਤੇ ਇਸ ਵਿਚ ੧੨੦੦ ਤੋਂ ੧੫੦੦ ਵਾਹਨ ਲਗਾਉਣ ਦੀ ਸਮਰੱਥਾ ਹੈ। ਉਨ੍ਹਾਂ ਕਾਰਸੇਵਾ ਭੂਰੀਵਾਲੇ ਮਹਾਂਪੁਰਖਾਂ ਦਾ ਧੰਨਵਾਦ ਕਰਦਿਆਂ ਉਨ੍ਹਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਵੀ ਕੀਤਾ। ਇਸੇ ਦੌਰਾਨ ਐਡਵੋਕੇਟ ਧਾਮੀ ਨੇ ਇਕ ਸਵਾਲ ਦੇ ਜਵਾਬ ਵਿਚ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਵਿਰਾਸਤੀ ਮਾਰਗ ਵੱਲ ਸਰਕਾਰਾਂ ਦੀ ਅਣਦੇਖੀ ਚੰਗੀ ਨਹੀਂ ਹੈ ਅਤੇ ਜੇਕਰ ਸਰਕਾਰ ਇਸ ਦੀ ਸਾਂਭ-ਸੰਭਾਲ ਨਹੀਂ ਕਰ ਸਕਦੀ ਤਾਂ ਉਹ ਇਸ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਸੌਂਪ ਦੇਵੇ। ਉਨ੍ਹਾਂ ਕਿਹਾ ਕਿ ਪਿਛਲੀ ਕਾਂਗਰਸ ਸਰਕਾਰ ਨੇ ਤਾਂ ਇਸ ਪਾਸੇ ਬਿਲਕੁਲ ਹੀ ਉਦਾਸੀਨਤਾ ਅਪਨਾਈ ਰੱਖੀ ਹੈ ਅਤੇ ਮੌਜੂਦਾ ਸਰਕਾਰ ਨੂੰ ਅਪੀਲ ਹੈ ਕਿ ਉਹ ਇਸ ਪਾਸੇ ਧਿਆਨ ਦੇਵੇ। ਉਨ੍ਹਾਂ ਇਹ ਵੀ ਮੰਗ ਕੀਤੀ ਕਿ ਪੰਜਾਬ ਦੀ ਮੌਜੂਦਾ ਸਰਕਾਰ ਸੁਲਤਾਨਵਿੰਡ ਗੇਟ ਅਤੇ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਵਾਲੇ ਪਾਸਿਓਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਰਸਤਿਆਂ ਨੂੰ ਖੁੱਲ੍ਹਾ ਕਰਵਾਏ ਅਤੇ ਸਿੱਖ ਵਿਰਾਸਤੀ ਦਿੱਖ ਦੇਵੇ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਸਤਨਾਮ ਸਿੰਘ, ਬਾਬਾ ਗੁਰਿੰਦਰ ਸਿੰਘ ਪਟਨਾ ਸਾਹਿਬ, ਬਾਬਾ ਸੋਹਣ ਸਿੰਘ, ਸਕੱਤਰ ਸ. ਮਹਿੰਦਰ

ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ ਭਿੰਡਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਸਤਨਾਮ ਸਿੰਘ ਰਿਆੜ, ਐਕਸੀਅਨ ਸ. ਪਰਮਜੀਤ ਸਿੰਘ, ਐਸਡੀਓ ਸ. ਸੁਖਜਿੰਦਰ ਸਿੰਘ, ਸ. ਜਤਿੰਦਰਪਾਲ ਸਿੰਘ ਆਦਿ ਮੌਜੂਦ ਸਨ। ੧੧ ਅਪ੍ਰੈਲ

# ਸ਼੍ਰੋਮਣੀ ਕਮੇਟੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪੁੱਜਦੀ ਸੰਗਤ ਲਈ ਭਗਤ ਨਾਮਦੇਵ ਜੀ ਨਿਵਾਸ ਦਾ ਰੱਖਿਆ ਨੀਂਹ ਪੱਥਰ

## ਸੰਗਤਾਂ ਦੀ ਸਹੂਲਤ ਲਈ ਸ਼੍ਰੋਮਣੀ ਕਮੇਟੀ ਕਰ ਰਹੀ ਹੈ ਨਿਰੰਤਰ ਕਾਰਜ –ਐਡਵੋਕੇਟ ਧਾਮੀ

ਅੰਮ੍ਰਿਤਸਰ– ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਦੀਆਂ ਸੰਗਤਾਂ ਦੀ ਵੱਧ ਰਹੀ ਆਮਦ ਦੇ ਮੱਦੇਨਜ਼ਰ ਰਿਹਾਇਸ਼ ਦੇ ਵਿਸਥਾਰ ਕਰਨ ਵਾਸਤੇ ਸ਼੍ਰੋਮਣੀ ਕਮੇਟੀ ਵੱਲੋਂ ਇਕ ਹੋਰ ਸਰਾਂ ਦਾ ਨਿਰਮਾਣ ਕਾਰਜ ਸ਼ੁਰੂ ਕੀਤਾ ਗਿਆ ਹੈ। ਇਹ ਨਿਵਾਸ ਕੇਸਰੀ ਬਾਗ ਵਿਖੇ ਭਗਤ ਨਾਮਦੇਵ ਜੀ ਦੇ ਨਾਂ 'ਤੇ ਬਣਾਈ ਜਾਵੇਗੀ, ਜਿਸ ਦੀ ਕਾਰਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੂੰ ਸੌਂਪੀ ਗਈ ਹੈ। ਨਿਵਾਸ ਦਾ ਨੀਂਹ ਪੱਥਰ ਰੱਖਣ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡੋਵਕੇਟ ਹਰਜਿੰਦਰ ਸਿੰਘ ਧਾਮੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੱਡੀ ਆਮਦ ਵਿਚ ਸੰਗਤਾਂ ਨਤਮਸਤਕ ਹੁੰਦੀਆਂ ਹਨ, ਜਿਨ੍ਹਾਂ ਦੀ ਰਿਹਾਇਸ਼ ਵਾਸਤੇ ਸ਼੍ਰੋਮਣੀ ਕਮੇਟੀ ਨਿਰੰਤਰ ਕਾਰਜ ਕਰਦੀ ਹੈ। ਇਸੇ ਤਹਿਤ ਹੀ ਅੱਜ ਫੁਹਾਰਾ ਚੌਂਕ ਨਜ਼ਦੀਕ ਕੇਸਰੀ ਬਾਗ ਵਿਖੇ ਭਗਤ ਨਾਮਦੇਵ ਜੀ ਦੇ ਨਾਂ 'ਤੇ ਨਿਵਾਸ ਦਾ ਨੀਂਹ ਪੱਥਰ ਰੱਖਿਆ ਗਿਆ ਹੈ। ਉਨ੍ਹਾਂ ਦੱਸਿਆ ਕਿ ਇਹ ਨਿਵਾਸ ਬੇਸਮੈਂਟ ਸਮੇਤ ੮ ਮੰਜ਼ਲਾ ਹੋਵੇਗਾ, ਜਿਸ ਵਿਚ ੯੧ ਕਮਰੇ ਅਤੇ ੭ ਹਾਲ ਹੋਣਗੇ। ਐਡਵੋਕੇਟ ਧਾਮੀ ਨੇ ਕਿਹਾ ਕਿ ਦੋ ਹੋਰ ਸਰਾਵਾਂ ਦੀ ਉਸਾਰੀ ਚੱਲ ਰਹੀ ਹੈ, ਜੋ ਜਲਦ ਹੀ ਸੰਗਤ ਦੀ ਸੇਵਾ ਵਿਚ ਕਾਰਜਸ਼ੀਲ ਹੋਣਗੀਆਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸੰਗਤਾਂ ਦੀ ਰਿਹਾਇਸ਼ ਲਈ ਲਗਾਤਾਰ ਯਤਨ ਕਰ ਰਹੀ ਹੈ, ਜਿਸ ਲਈ ਇਕ ਸਬ–ਕਮੇਟੀ ਵੀ ਬਣਾਈ ਗਈ ਹੈ, ਜੋ ਵੱਖ–ਵੱਖ ਥਾਵਾਂ 'ਤੇ ਜ਼ਮੀਨ ਦੀ ਚੋਣ ਕਰਕੇ ਰਿਪੋਰਟ ਦੇਵੇਗੀ। ਸਬ–ਕਮੇਟੀ ਵੱਲੋਂ ਪੇਸ਼ ਕੀਤੀ ਰਿਪੋਰਟ ਅਨੁਸਾਰ ਹੋਰ ਸਰਾਵਾਂ ਬਣਾਉਣ ਲਈ ਵੀ ਯਤਨ ਕੀਤੇ ਜਾਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਸਤਨਾਮ

ਸਿੰਘ, ਬਾਬਾ ਗੁਰਿੰਦਰ ਸਿੰਘ ਪਟਨਾ ਸਾਹਿਬ, ਬਾਬਾ ਸੋਹਣ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ ਭਿੰਡਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਐਕਸੀਅਨ ਸ. ਪਰਮਜੀਤ ਸਿੰਘ, ਐਸਡੀਓ ਸ. ਸੁਖਜਿੰਦਰ ਸਿੰਘ, ਸ. ਜਤਿੰਦਰਪਾਲ ਸਿੰਘ ਆਦਿ ਮੌਜੂਦ ਸਨ। ੧੧ ਅਪ੍ਰੈਲ

# ਗੁਰਦੁਆਰਾ ਸ੍ਰੀ ਪੰਜਾ ਸਾਹਿਬ ਪਾਕਿਸਤਾਨ ਵਿਖੇ ਖਾਲਸਾ ਸਾਜਣਾ ਦਿਵਸ ਮਨਾਉਣ ਲਈ ਸ਼੍ਰੋਮਣੀ ਕਮੇਟੀ ਵੱਲੋਂ ਜਥਾ ਰਵਾਨਾ

## -ਵੱਖ-ਵੱਖ ਗੁਰਧਾਮਾਂ ਦੇ ਦਰਸ਼ਨਾਂ ਮਗਰੋਂ 21 ਅਪ੍ਰੈਲ ਨੂੰ ਵਾਪਸ ਦੇਸ਼ ਪਰਤੇਗਾ ਜਥਾ

ਅੰਮ੍ਰਿਤਸਰ-ਖ਼ਾਲਸਾ ਸਾਜਣਾ ਦਿਵਸ (ਵੈਸਾਖੀ) ਮੌਕੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਹੋਣ ਵਾਲੇ ਸਮਾਗਮਾਂ ਵਿਚ ਸ਼ਮੂਲੀਅਤ ਲਈ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੭੦੫ ਸਿੱਖ ਸ਼ਰਧਾਲੂਆਂ ਦਾ ਜਥਾ ਖ਼ਾਲਸਾਈ ਜੈਕਾਰਿਆਂ ਦੀ ਗੂੰਜ 'ਚ ਰਵਾਨਾ ਕੀਤਾ ਗਿਆ। ਰਵਾਨਗੀ ਮੌਕੇ ਜਥੇ ਦੀ ਅਗਵਾਈ ਕਰਨ ਵਾਲੇ ਸ਼੍ਰੋਮਣੀ ਕਮੇਟੀ ਮੈਂਬਰ ਸ. ਰਵਿੰਦਰ ਸਿੰਘ ਖ਼ਾਲਸਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਭੁਪਿੰਦਰ ਸਿੰਘ ਭਲਵਾਨ, ਬੀਬੀ ਜੋਗਿੰਦਰ ਕੌਰ, ਜਨਰਲ ਪ੍ਰਬੰਧਕ ਸ. ਵਰਿੰਦਰ ਸਿੰਘ ਠਰੂ, ਸ. ਬਿਕਰਮਜੀਤ ਸਿੰਘ ਝੰਗੀ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਸਿਰੋਪਾਓ ਅਤੇ ਫੁੱਲਾਂ ਦੇ ਹਾਰ ਪਾ ਕੇ ਸਨਮਾਨ ਦਿੱਤਾ।

ਇਸ ਮੌਕੇ ਗੱਲਬਾਤ ਕਰਦਿਆਂ ਜਥੇ ਦੇ ਆਗੂ ਸ. ਰਵਿੰਦਰ ਸਿੰਘ ਖ਼ਾਲਸਾ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ੯੦੦ ਸ਼ਰਧਾਲੂਆਂ ਦੀ ਲਿਸਟ ਵੀਜ਼ੇ ਲਗਵਾਉਣ ਲਈ ਭੇਜੀ ਗਈ ਸੀ ਜਿਸ ਵਿਚੋਂ ਕੇਵਲ ੭੦੫ ਸ਼ਰਧਾਲੂਆਂ ਨੂੰ ਹੀ ਵੀਜ਼ੇ ਮਿਲੇ ਹਨ। ਉਨ੍ਹਾਂ ਕਿਹਾ ਕਿ ਪਾਕਿਸਤਾਨ ਅੰਦਰ ਸਿੱਖ ਕੌਮ ਦੇ ਅਨੇਕਾਂ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ, ਜਿਨ੍ਹਾਂ ਦੇ ਦਰਸ਼ਨ ਕਰਨ ਲਈ ਸਿੱਖ ਸੰਗਤਾਂ ਦੇ ਮਨਾ ਅੰਦਰ ਤਾਂਘ ਹੁੰਦੀ ਹੈ, ਇਸ ਲਈ ਦੋਵਾਂ ਦੇਸ਼ਾਂ ਦੀਆਂ ਸਰਕਾਰਾਂ ਨੂੰ ਖੁੱਲਦਿਲੀ ਨਾਲ ਵੀਜ਼ੇ ਦੇਣੇ ਚਾਹੀਦੇ ਹਨ। ਉਨ੍ਹਾਂ ਕਿਹਾ ਕਿ ਜਥੇ 'ਚ ਸ਼ਾਮਲ ਸ਼ਰਧਾਲੂਆਂ ਦੀ ਖ਼ੁਸ਼ਕਿਸਮਤੀ ਹੈ ਕਿ ਉਨ੍ਹਾਂ ਨੂੰ ਪਾਵਨ ਗੁਰਧਾਮਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਉਨ੍ਹਾਂ ਨੂੰ ਜਥੇ ਦੀ ਅਗਵਾਈ ਸੌਂਪਣ ਲਈ ਧੰਨਵਾਦ ਵੀ ਕੀਤਾ।

ਜਥਾ ਰਵਾਨਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਤਜਿੰਦਰ ਸਿੰਘ ਪੱਡਾ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਬਲਵਿੰਦਰ ਸਿੰਘ ਖੈਰਾਬਾਦ ਇੰਚਾਰਜ ਯਾਤਰਾ ਸਮੇਤ ਵੱਡੀ ਗਿਣਤੀ ਵਿਚ ਸ਼੍ਰੋਮਣੀ ਕਮੇਟੀ ਦਾ ਸਟਾਫ਼ ਅਤੇ ਜਥੇ ਵਿਚ ਜਾਣ ਵਾਲੇ ਯਾਤਰੂ ਮੌਜੂਦ ਸਨ।

**ਪਾਕਿਸਤਾਨ ਸਥਿਤ ਇਨ੍ਹਾਂ ਗੁਰਧਾਮਾਂ ਦੇ ਦਰਸ਼ਨ ਕਰਨਗੇ ਸ਼ਰਧਾਲੂ**

ਖਾਲਸਾ ਸਾਜਣਾ ਦਿਵਸ ਵੈਸਾਖੀ ਮੌਕੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਹੋਣ ਵਾਲੇ ਮੁੱਖ ਸਮਾਗਮ 'ਚ ਸ਼ਾਮਲ ਹੋਣ ਲਈ ਪਾਕਿਸਤਾਨ ਰਵਾਨਾ ਹੋਇਆ, ਇਹ ਜਥਾ ੧੪ ਅਪ੍ਰੈਲ ਨੂੰ ਮੁੱਖ ਸਮਾਗਮ ਵਿਚ

ਸ਼ਮੂਲੀਅਤ ਕਰਨ ਉਪਰੰਤ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਪਹੁੰਚੇਗਾ। ੧੫ ਅਪ੍ਰੈਲ ਨੂੰ ਸ੍ਰੀ ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਉਪਰੰਤ ੧੬ ਅਪ੍ਰੈਲ ਨੂੰ ਇਹ ਜਥਾ ਗੁਰਦੁਆਰਾ ਸੱਚਾ ਸੌਦਾ ਸਾਹਿਬ ਵਿਖੇ ਜਾਵੇਗਾ। ੧੭-੧੮ ਅਪ੍ਰੈਲ ਨੂੰ ਸਿੱਖ ਸ਼ਰਧਾਲੂ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ, ੧੯ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ ਅਤੇ ੨੦ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਰੋੜੀ ਸਾਹਿਬ ਏਮਨਾਬਾਦ ਵਿਖੇ ਨਤਮਸਤਕ ਹੋਣਗੇ। ਪਾਕਿਸਤਾਨ ਸਥਿਤ ਗੁਰਧਾਮਾਂ ਦੇ ਦਰਸ਼ਨ ਕਰਨ ਉਪਰੰਤ ੨੧ ਅਪ੍ਰੈਲ ਨੂੰ ਇਹ ਜਥਾ ਵਾਪਸ ਭਾਰਤ ਪਰਤੇਗਾ। ੧੨ ਅਪ੍ਰੈਲ

# ਨੌਵੇਂ ਪਾਤਸ਼ਾਹ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਵਰ੍ਹੇ ਦੀ ਸੰਪੂਰਨਤਾ ਮੌਕੇ ਸਮਾਗਮ 'ਚ ਭਰਵੀਂ ਸ਼ਮੂਲੀਅਤ ਕਰਨ ਸੰਗਤਾਂ -ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਮਾਗਮ ਦੀਆਂ ਤਿਆਰੀਆਂ ਨੂੰ ਲੈ ਕੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਸਬੰਧੀ ਕਰਵਾਏ ਜਾਣ ਵਾਲੇ ਗੁਰਮਤਿ ਸਮਾਗਮ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਲੰਘੇ ਕੱਲ੍ਹ ਸੋਮਵਾਰ ਨੂੰ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਅਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਵਿਸ਼ੇਸ਼ ਇਕੱਤਰਤਾ ਕੀਤੀ ਗਈ। ਇਹ ਗੁਰਮਤਿ ਸਮਾਗਮ ਨੌਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਵਾਲੇ ਦਿਨ ੨੧ ਅਪ੍ਰੈਲ ੨੦੨੨ ਨੂੰ ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕੀਤਾ ਜਾਣਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਸਮਾਗਮ ਦੀਆਂ ਤਿਆਰੀਆਂ ਨੂੰ ਲੈ ਕੇ ਜਿਥੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਵਿਚਾਰ-ਵਟਾਂਦਰਾ ਕੀਤਾ, ਉਥੇ ਹੀ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਨੂੰ ਸਮਾਗਮਾਂ ਸਬੰਧੀ ਸੰਗਤਾਂ ਨੂੰ ਜਾਣੂ ਕਰਵਾਉਣ ਲਈ ਵੀ ਕਿਹਾ।

ਐਡਵੋਕੇਟ ਧਾਮੀ ਨੇ ਕਿਹਾ ਕਿ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੇ ਸੰਪੂਰਨਤਾ ਸਮਾਗਮ ਯਾਦਗਾਰੀ ਹੋਣਗੇ। ਉਨ੍ਹਾਂ ਦੱਸਿਆ ਕਿ ੨੧ ਅਪ੍ਰੈਲ ਦੇ ਮੁੱਖ ਸਮਾਗਮ ਤੋਂ ਪਹਿਲਾਂ ੧੯ ਅਪ੍ਰੈਲ ਨੂੰ ਗੁਰਦੁਆਰਾ ਪ੍ਰਕਾਸ਼ ਅਸਥਾਨ ਗੁਰੂ ਕੇ ਮਹਿਲ ਅਤੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ ਜਾਣਗੇ, ਜਿਨ੍ਹਾਂ ਦੇ ਭੋਗ ੨੧ ਅਪ੍ਰੈਲ ਨੂੰ ਪੈਣਗੇ। ੨੦ ਅਪ੍ਰੈਲ ਨੂੰ ਦੁਪਹਿਰ ੧੨ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਜਾਵੇਗਾ ਅਤੇ ਇਸੇ ਦਿਨ ਸ਼ਾਮ ਨੂੰ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਵਿਸ਼ੇਸ਼ ਕੀਰਤਨ ਦਰਬਾਰ ਵੀ ਉਲੀਕਿਆ ਗਿਆ ਹੈ। ਉਨ੍ਹਾਂ ਦੱਸਿਆ ਕਿ ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਮੁੱਖ ਸਮਾਗਮ ਵਿਚ ਸਿੰਘ ਸਾਹਿਬਾਨ, ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰੀ ਭਰਨਗੀਆਂ ਅਤੇ ਪੰਥ ਦੇ ਪ੍ਰਸਿੱਧ ਰਾਗੀ, ਢਾਡੀ ਜਥੇ ਤੇ ਕਥਾਵਾਚਕ ਗੁਰੂ ਸਾਹਿਬ ਦੇ ਜੀਵਨ ਅਤੇ ਉਨ੍ਹਾਂ ਦੇ ਉਪਦੇਸ਼ਾਂ ਨਾਲ ਸੰਗਤ ਨੂੰ ਜੋੜਨਗੇ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਇਨ੍ਹਾਂ ਸਮਾਗਮਾਂ ਵਿਚ ਭਰਵੀਂ ਸ਼ਮੂਲੀਅਤ ਕਰਕੇ ਗੁਰੂ ਸਾਹਿਬ ਨੂੰ ਨਤਮਸਤਕ ਹੋਣ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ,

ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਸ. ਕਰਤਾਰ ਸਿੰਘ ਆਦਿ ਹਾਜ਼ਰ ਸਨ। ੧੨ ਅਪ੍ਰੈਲ

## ਇੰਗਲੈਂਡ ਦੇ ਐਮਪੀ ਸ. ਤਨਮਨਜੀਤ ਸਿੰਘ ਢੇਸੀ ਪਰਿਵਾਰਕ ਮੈਂਬਰ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ

ਅੰਮ੍ਰਿਤਸਰ- ਇੰਗਲੈਂਡ ਦੇ ਸਿੱਖ ਐਮ.ਪੀ. ਸ. ਤਨਮਨਜੀਤ ਸਿੰਘ ਢੇਸੀ ਆਪਣੀ ਸੁਪਤਨੀ ਬੀਬੀ ਮਨਵੀਨ ਕੌਰ ਢੇਸੀ, ਬੇਟੇ ਜੋਗਾਦ ਸਿੰਘ ਢੇਸੀ ਤੇ ਤੇਸ਼ਾਬ ਸਿੰਘ ਢੇਸੀ ਸਮੇਤ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਏ ਅਤੇ ਗੁਰਬਾਣੀ ਦਾ ਇਲਾਹੀ ਕੀਰਤਨ ਸਰਵਣ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਆਏ ਸ. ਤਨਮਨਜੀਤ ਸਿੰਘ ਢੇਸੀ ਨੇ ਕਿਹਾ ਕਿ ਸਤਿਗੁਰੂ ਦੀ ਰਹਿਮਤ ਸਦਕਾ ਉਨ੍ਹਾਂ ਨੂੰ ਗੁਰੂ ਸਾਹਿਬ ਦੇ ਦਰ 'ਤੇ ਨਤਮਸਤਕ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਸਿੱਖ ਸੰਗਤਾਂ ਨੂੰ ਖਾਲਸਾ ਸਾਜਨਾ ਦਿਵਸ ਦੀ ਵਧਾਈ ਦਿੰਦਿਆਂ ਸਿੱਖ ਨੌਜੁਆਨੀ ਨੂੰ ਆਪਣੇ ਵਿਰਸੇ ਨਾਲ ਜੁੜਨ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਇਹ ਦਿਹਾੜਾ ਦਸਤਾਰ ਦੇ ਗੌਰਵ ਦਾ ਪ੍ਰਤੀਕ ਹੈ ਅਤੇ ਸਮੁੱਚੀ ਸਿੱਖ ਨੌਜੁਆਨੀ ਨੂੰ ਸਾਬਤ ਸੂਰਤ ਰਹਿੰਦਿਆਂ ਦੇਸ਼ ਦੁਨੀਆਂ ਵਿਚ ਅੱਗੇ ਵਧਣਾ ਚਾਹੀਦਾ ਹੈ। ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ. ਤਨਮਨਜੀਤ ਸਿੰਘ ਢੇਸੀ ਅਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਗੁਰੂ ਬਖਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਤ ਕੀਤਾ। ੧੨ ਅਪ੍ਰੈਲ

## ਅਮਰੀਕਾ 'ਚ ਦੋ ਸਿੱਖ ਵਿਅਕਤੀਆਂ 'ਤੇ ਹੋਏ ਹਮਲੇ ਦੀ ਐਡਵੋਕੇਟ ਧਾਮੀ ਨੇ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਮਰੀਕਾ 'ਚ ਦੋ ਸਿੱਖ ਵਿਅਕਤੀਆਂ 'ਤੇ ਹੋਏ ਹਮਲੇ 'ਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਇਸ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕੁਝ ਦਿਨ ਪਹਿਲਾਂ ਵੀ ਰਿਚਮੰਡ ਹਿਲ ਨਿਊਯਾਰਕ ਵਿਖੇ ਇਕ ਸਿੱਖ ਬਜ਼ੁਰਗ ਨੂੰ ਦੋ ਅਣਪਛਾਤੇ ਵਿਅਕਤੀਆਂ ਵੱਲੋਂ ਹਮਲਾ ਕਰਕੇ ਜ਼ਖ਼ਮੀ ਕੀਤਾ ਗਿਆ ਸੀ ਅਤੇ ਹੁਣ ਤਾਜ਼ਾ ਵਾਪਰੀ ਘਟਨਾ ਵਿਚ ਇਸੇ ਇਲਾਕੇ ਅੰਦਰ ਦੋ ਸਿੱਖ ਵਿਅਕਤੀਆਂ 'ਤੇ ਹਮਲਾ ਕਰਕੇ ਉਨ੍ਹਾਂ ਨੂੰ ਜ਼ਖ਼ਮੀ ਕਰ ਦਿੱਤਾ ਹੈ, ਜੋ ਕਿ ਬੇਹੱਦ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਹੈ ਅਤੇ ਦੁਨੀਆਂ ਵਿਚ ਕਿਤੇ ਵੀ ਆਈ ਮੁਸੀਬਤ ਸਮੇਂ ਹਮੇਸ਼ਾ ਮਾਨੁੱਖਤਾ ਦੀ ਭਲਾਈ ਲਈ ਮੋਹਰੀ ਭੂਮਿਕਾ ਨਿਭਾਉਂਦੀ ਹੈ। ਉਨ੍ਹਾਂ ਕਿਹਾ ਕਿ ਵਿਦੇਸ਼ ਦੀ ਧਰਤੀ 'ਤੇ ਵੱਸਦਿਆਂ ਸਿੱਖ ਭਾਈਚਾਰੇ ਨੇ ਉਥੋਂ ਦੇ ਵਿਕਾਸ ਵਿਚ ਵੱਡਾ ਯੋਗਦਾਨ ਪਾਇਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਸਿੱਖਾਂ 'ਤੇ ਲਗਾਤਾਰ ਨਸਲੀ ਹਮਲੇ ਹੋ ਰਹੇ ਹਨ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ। ੧੩ ਅਪ੍ਰੈਲ

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਿੱਖ ਸੰਗਤਾਂ ਨੂੰ ਖ਼ਾਲਸਾ ਸਾਜਣਾ ਦਿਵਸ ਦੀ ਦਿੱਤੀ ਵਧਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਖ਼ਾਲਸਾ ਸਾਜਣਾ ਦਿਵਸ ਦੀ ਸੰਗਤਾਂ ਨੂੰ ਵਧਾਈ ਦਿੰਦਿਆਂ ਖ਼ਾਲਸਈ ਰਹਿਣੀ ਦੇ ਧਾਰਨੀ ਬਣਨ ਦੀ ਪ੍ਰੇਰਨਾ ਕੀਤੀ। ਐਡਵੋਕੇਟ ਧਾਮੀ ਨੇ ਕਿਹਾ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਦੀ ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਖ਼ਾਲਸਾ ਪੰਥ ਸਾਜ ਕੇ ਮਨੁੱਖਤਾ ਨੂੰ ਗੁਲਾਮੀ ਤੋਂ ਮੁਕਤ ਕਰ ਸਵੈਮਾਣ ਨਾਲ ਜਿਊਣ ਦਾ ਰਾਹ ਦਰਸਾਇਆ। ਉਨ੍ਹਾਂ ਕਿਹਾ ਕਿ ਖ਼ਾਲਸਾ ਸਾਜਣਾ ਦੇ ਇਸ ਅਦੁੱਤੀ ਕਾਰਨਾਮੇ ਨੇ ਸਦੀਆਂ ਤੋਂ ਲਤਾੜੇ, ਗੁਲਾਮੀ ਵਾਲਾ ਜੀਵਨ ਜੀਅ ਰਹੇ ਲੋਕਾਂ ਨੂੰ ਆਤਮ ਵਿਸ਼ਵਾਸੀ ਬਣਾ ਕੇ ਅਰਸ਼ 'ਤੇ ਪਹੁੰਚਾ ਦਿੱਤਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਖ਼ਾਲਸਾ ਸਾਜਣਾ ਦਿਵਸ ਦੇ ਇਤਿਹਾਸਕ ਮੌਕੇ 'ਤੇ ਸੰਗਤਾਂ ਨੂੰ ਵਧਾਈ ਦਿੰਦਿਆਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ਿਸ਼ ਕੀਤੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਖ਼ਾਲਸਈ ਰਹਿਣੀ ਦੇ ਧਾਰਨੀ ਬਨਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਆਪਣੇ ਇਤਿਹਾਸ ਅਤੇ ਵਿਰਸੇ ਤੋਂ ਟੁੱਟ ਕੇ ਕੋਈ ਵੀ ਮਨੁੱਖ ਆਪਣੀ ਪਛਾਣ ਨਾਲ ਅੱਗੇ ਨਹੀਂ ਵੱਧ ਸਕਦਾ। ਐਡਵੋਕੇਟ ਧਾਮੀ ਨੇ ਕਿਹਾ ਕਿ ਖ਼ਾਲਸਾ ਪੰਥ ਦਾ ਸਾਜਣਾ ਦਿਵਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਖਾਲਸਾਈ ਜਾਹੋ-ਜਲਾਲ ਨਾਲ ਮਨਾਉਂਦਿਆਂ ਗੁਰਮਤਿ ਸਮਾਗਮ ਕੀਤੇ ਜਾਂਦੇ ਹਨ। ਉਨ੍ਹਾਂ ਸੰਗਤ ਨੂੰ ਪਰਿਵਾਰਾਂ ਸਮੇਤ ਗੁਰਮਤਿ ਸਮਾਗਮਾਂ ਵਿਚ ਹਾਜ਼ਰੀ ਭਰਨ ਦੀ ਅਪੀਲ ਵੀ ਕੀਤੀ। ੧੩ ਅਪ੍ਰੈਲ

# ਖਾਲਸਾ ਸਾਜਣਾ ਦਿਵਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਖਾਂ ਸੰਗਤਾਂ ਹੋਈਆਂ ਨਤਮਸਤਕ

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਜਾਏ ਗਏ ਧਾਰਮਿਕ ਦੀਵਾ

ਅੰਮ੍ਰਿਤਸਰ- ਖਾਲਸਾ ਪੰਥ ਦਾ ਸਾਜਣਾ ਦਿਹਾੜਾ ਇਥੇ ਸਿੱਖਾਂ ਦੇ ਕੇਂਦਰੀ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਅਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਮੌਕੇ ਲੱਖਾਂ ਸ਼ਰਧਾਲੂਆਂ ਨੇ ਪਾਵਨ ਅਸਥਾਨ 'ਤੇ ਨਤਮਸਤਕ ਹੋ ਕੇ ਜਿਥੇ ਪਾਵਨ ਗੁਰਬਾਣੀ ਦਾ ਕੀਰਤਨ ਸਰਵਨ ਕੀਤਾ ਉਥੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਕੇ ਸ਼ਰਧਾ ਪ੍ਰਗਟਾਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਤੋਂ ਹੀ ਸੰਗਤਾਂ ਦੀ ਵੱਡੀ ਆਮਦ ਬਣੀ ਰਹੀ। ਇਸੇ ਦੌਰਾਨ ਹਰ ਸਾਲ ਵਾਂਗ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਧਾਰਮਿਕ ਦੀਵਾਨ ਸਜਾਏ ਗਏ। ਬੀਤੇ ਕੱਲ੍ਹ ਤੋਂ ਸਜੇ ਧਾਰਮਿਕ ਦੀਵਾਨ ਵਿਚ ਸਿੱਖ ਧਰਮ ਦੇ ਪ੍ਰਚਾਰਕ, ਕਥਾਵਾਚਕ, ਰਾਗੀ, ਢਾਡੀ ਅਤੇ ਕਵੀਸ਼ਰ ਜਥਿਆਂ ਨੇ ਸੰਗਤ ਨੂੰ ਖਾਲਸਾ ਪੰਥ ਦੇ ਸਾਜਣਾ ਦਿਹਾੜੇ ਦਾ ਸ਼ਾਨਾਮਤਾ ਇਤਿਹਾਸ ਸਰਵਨ ਕਰਵਾਇਆ ਅਤੇ ਸਿੱਖੀ ਵਿਰਸੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੀ ਅੱਜ ਕਵੀ ਦਰਬਾਰ ਕਰਵਾਇਆ ਗਿਆ ਜਿਸ ਵਿਚ ਪੰਥ ਪ੍ਰਸਿੱਧ ਕਵੀਆਂ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ੧੬੯੯ ਈ: ਦੀ ਵਿਸਾਖੀ ਮੌਕੇ ਸਾਜੇ ਖਾਲਸੇ ਦੇ ਇਤਿਹਾਸ, ਖਾਲਸਾ ਪੰਥ ਵੱਲੋ ਮਾਰੀਆਂ ਮੱਲਾਂ, ਖਾਲਸੇ ਦੀ ਉੱਚੀ ਸੁੱਚੀ ਜੀਵਨ ਜਾਚ, ਅੰਮ੍ਰਿਤ ਦੀ ਮਹਾਨਤਾ ਆਦਿ ਦੇ ਸਬੰਧ ਵਿਚ ਕਵਿਤਾਵਾਂ

*(ਬਾਕੀ ਪੰਨਾ ੪੩ 'ਤੇ)*



ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਅਹੁਦੇਦਾਰ, ਮੈਂਬਰ ਸਾਹਿਬਾਨ ਅਤੇ ਅਧਿਕਾਰੀਆਂ ਨਾਲ ਇਕੱਤਰਤਾ ਕਰਦੇ ਹੋਏ। (8 ਅਪ੍ਰੈਲ)



ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ ਵਿਖੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਸਬੰਧੀ ਇਕੱਤਰਤਾ 'ਚ ਸ਼ਾਮਲ ਸ. ਰਘੂਜੀਤ ਸਿੰਘ ਵਿਰਕ ਸੀਨੀ:ਮੀਤ ਪ੍ਰਧਾਨ, ਪ੍ਰਿੰਸੀਪਲ ਸੁਰਿੰਦਰ ਸਿੰਘ ਜੂਨੀ:ਮੀਤ ਪ੍ਰਧਾਨ, ਜਥੇਦਾਰ ਕਰਨੈਲ ਸਿੰਘ ਪੰਜੋਲੀ ਜਨਰਲ ਸਕੱਤਰ, ਸ. ਸੁਖਮਿੰਦਰ ਸਿੰਘ ਵਧੀਕ ਸਕੱਤਰ ਅਤੇ ਪੰਥਕ ਸ਼ਖ਼ਸੀਅਤਾਂ। (9 ਅਪ੍ਰੈਲ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੰਗਤ ਲਈ 1500 ਦੀ ਸਮਰੱਥਾ ਵਾਲੇ ਦੋ ਪਹੀਆ ਵਾਹਨ ਸਟੈਂਡ ਦਾ ਉਦਘਾਟਨ ਕਰਨ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਮੈਂਬਰ ਸ. ਜਰਨੈਲ ਸਿੰਘ ਡੋਗਰਾਂਵਾਲਾ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਮ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ ਤੇ ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਸਤਨਾਮ ਸਿੰਘ, ਬਾਬਾ ਗੁਰਿੰਦਰ ਸਿੰਘ ਪਟਨਾ ਸਾਹਿਬ, ਬਾਬਾ ਸੋਹਣ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਤੇ ਹੋਰ। (11 ਅਪ੍ਰੈਲ)



ਕੇਸਰੀ ਬਾਗ ਵਿਖੇ ਭਗਤ ਨਾਮਦੇਵ ਜੀ ਨਿਵਾਸ ਦੀ ਕਾਰ ਸੇਵਾ ਆਰੰਭ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ ਤੇ ਹੋਰ। (11 ਅਪ੍ਰੈਲ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਸਾਬਕਾ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਹਰਬੰਸ ਸਿੰਘ ਘੁੰਮਣ, ਸੰਤ ਪ੍ਰਿਥੀਪਾਲ ਸਿੰਘ ਸੱਯਦ, ਇੰਜੀ: ਡਾ. ਜਸਵੰਤ ਸਿੰਘ ਗਿੱਲ, ਸ. ਜੀ. ਐਸ. ਸੋਹਨ ਸਿੰਘ, ਬ੍ਰਗੇਡੀਅਰ ਸ. ਪ੍ਰੀਤਮ ਸਿੰਘ, ਬਹਿਬਲ ਕਲਾਂ ਦੇ ਸ਼ਹੀਦ ਭਾਈ ਗੁਰਜੀਤ ਸਿੰਘ ਸਰਾਵਾਂ ਤੇ ਭਾਈ ਕ੍ਰਿਸ਼ਨ ਭਗਵਾਨ ਸਿੰਘ ਦੀਆਂ ਤਸਵੀਰਾਂ ਲਗਾਉਣ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਕਮੇਟੀ ਮੈਂਬਰ, ਅਧਿਕਾਰੀ ਤੇ ਹੋਰ ਸ਼ਖ਼ਸੀਅਤਾਂ। (11 ਅਪ੍ਰੈਲ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮੌਕੇ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਇਕੱਤਰਤਾ 'ਚ ਸ਼ਾਮਲ ਸੀਨੀ:ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀ:ਮੀਤ ਪ੍ਰਧਾਨ ਪ੍ਰਿੰ: ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰ ਤੇ ਅਧਿਕਾਰੀ। (26 ਅਪ੍ਰੈਲ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਸਿੱਖ ਇਤਿਹਾਸ ਰੀਸਰਚ ਬੋਰਡ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਪ੍ਰੋ. ਬਲਵੰਤ ਸਿੰਘ ਢਿੱਲੋਂ, ਪ੍ਰਿੰ. ਪ੍ਰਭਜੋਤ ਕੌਰ, ਸ. ਹਰਵਿੰਦਰ ਸਿੰਘ ਖਾਲਸਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓ.ਐਸ.ਡੀ. ਸ. ਸਤਬੀਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਤੇ ਹੋਰ। (16 ਅਪ੍ਰੈਲ)



ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤਕ ਸਜਾਏ ਗਏ ਨਗਰ ਕੀਰਤਨ ਦਾ ਦ੍ਰਿਸ਼। (20 ਅਪ੍ਰੈਲ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬੰਦੀ ਸਿੰਘਾਂ ਦੀ ਰਿਹਾਈ ਲਈ ਅਰਦਾਸ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਮੈਂਬਰ ਸਾਹਿਬਾਨ, ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ। (30 ਅਪ੍ਰੈਲ)



ਸ਼੍ਰੋਮਣੀ ਕਮੇਟੀ ਸੇਵਾਮੁਕਤ ਕਰਮਚਾਰੀ ਐਸੋਸੀਏਸ਼ਨ ਵੱਲੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨੂੰ ਸਨਮਾਨਿਤ ਕਰਦੇ ਹੋਏ ਸ. ਜੋਗਿੰਦਰ ਸਿੰਘ ਅਦਲੀਵਾਲ ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਸਾਬਕਾ ਕਰਮਚਾਰੀ। (16 ਅਪ੍ਰੈਲ)



ਅੰਮ੍ਰਿਤਸਰ ਨਗਰ ਨਿਗਮ ਦੇ ਕਮਿਸ਼ਨਰ ਸ੍ਰੀ ਸੰਦੀਪ ਰਿਸ਼ੀ ਨੂੰ ਸਨਮਾਨ ਦਿੰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਐਡੀ:ਸਕੱਤਰ ਸ. ਪ੍ਰਤਾਪ ਸਿੰਘ, ਓ.ਐਸ.ਡੀ. ਸ. ਸਤਬੀਰ ਸਿੰਘ ਧਾਮੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਅਤੇ ਹੋਰ। (20 ਅਪ੍ਰੈਲ)



ਗੁਰਦੁਆਰਾ ਸ੍ਰੀ ਪੰਜਾ ਸਾਹਿਬ (ਪਾਕਿਸਤਾਨ) ਵਿਖੇ ਖ਼ਾਲਸਾ ਸਾਜਣਾ ਦਿਵਸ ਮਨਾਉਣ ਲਈ ਜਾਣ ਵਾਲੇ ਜਥੇ ਦੀ ਅਗਵਾਈ ਕਰਨ ਵਾਲੇ ਸ਼੍ਰੋਮਣੀ ਕਮੇਟੀ ਮੈਂਬਰ ਸ. ਰਵਿੰਦਰ ਸਿੰਘ ਖ਼ਾਲਸਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਭੁਪਿੰਦਰ ਸਿੰਘ ਭਲਵਾਨ, ਬੀਬੀ ਜੋਗਿੰਦਰ ਕੌਰ, ਜਨਰਲ ਪ੍ਰਬੰਧਕ ਸ. ਵਰਿੰਦਰ ਸਿੰਘ ਠਰੂ ਨੂੰ ਸਨਮਾਨਿਤ ਕਰਨ ਸਮੇਂ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਬਿਜੇ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (12 ਅਪ੍ਰੈਲ)



ਅਮਰੀਕੀ ਸੈਨੇਟਰ ਕਰਸਟਨ ਗਿੱਲੀਬਰਾਂਡ, ਨਿਊਜਰਸੀ ਦੇ ਸੈਨੇਟਰ ਕੋਰੀ ਬੂਕਰ, ਰ੍ਹੋਡ ਆਈਲੈਂਡ ਦੇ ਸੈਨੇਟਰ ਸ਼ੈਲਡਨ ਵਾਈਟਹਾਊਸ, ਐਰੀਜ਼ੋਨਾ ਦੇ ਸੈਨੇਟਰ ਮਾਰਕ ਕੈਲੀ ਤੇ ਪ੍ਰਤੀਨਿਧੀ ਕਾਂਗਰਸ ਮੈਨ ਮੋਨਡੇਅਰ ਜੋਨਸ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਸਮੇਂ, ਨਾਲ ਹਨ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ। (22 ਅਪ੍ਰੈਲ)



ਗੁਰਦੁਆਰਾ ਗਿਆਨ ਗੋਦੜੀ ਦੇ ਮਾਮਲੇ ਸਬੰਧੀ ਉਤਰਾਖੰਡ ਦੇ ਰਾਜਪਾਲ ਨੂੰ ਮੰਗ ਪੱਤਰ ਸੌਂਪਦੇ ਹੋਏ ਸ਼੍ਰੋਮਣੀ ਕਮੇਟੀ ਦੇ ਸੀਨੀ:ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਸਿੱਖ ਮਿਸ਼ਨ ਰਾਏਪੁਰ ਦੇ ਇੰ. ਸ. ਗੁਰਮੀਤ ਸਿੰਘ ਸੈਣੀ ਅਤੇ ਵਿਸਾਖਾਪਟਨਮ ਦੇ ਸਿੱਖ ਆਗੂ ਡਾ. ਡੀਐਸ ਆਨੰਦ। (28 ਅਪ੍ਰੈਲ)



ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੂੰ ਸੇਵਾ ਮੁਕਤ ਹੋਣ 'ਤੇ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਗੁਰਮੀਤ ਸਿੰਘ ਬੂਹ, ਭਾਈ ਰਾਮ ਸਿੰਘ, ਬੀਬੀ ਜੋਗਿੰਦਰ ਕੌਰ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਬਿਜੇ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (30 ਅਪ੍ਰੈਲ)

(ਪੰਨਾ ੩੪ ਦਾ ਬਾਕੀ)

ਪੇਸ਼ ਕੀਤੀਆਂ। ਕਵੀ ਦਰਬਾਰ ਦੌਰਾਨ ਹਾਜ਼ਰੀ ਭਰਨ ਵਾਲੇ ਕਵੀਆਂ ਵਿਚ ਸ. ਅਜੀਤ ਸਿੰਘ ਰਤਨ, ਸ. ਸਤਬੀਰ ਸਿੰਘ ਸ਼ਾਂਤ, ਸ. ਉਜਾਗਰ ਸਿੰਘ, ਬੀਬੀ ਮਨਜੀਤ ਕੌਰ ਪਹੁਵਿੰਡ ਸਮੇਤ ਹੋਰ ਹਾਜ਼ਰ ਸਨ। ਸਮਾਗਮ ਸਮੇਂ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਦੇ ਮੈਂਬਰਾਨ, ਅਧਿਕਾਰੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸਾਹਿਬਾਨ ਨੇ ਵੀ ਹਾਜ਼ਰੀ ਭਰੀ। ਸਟੇਜ ਦੀ ਸੇਵਾ ਪ੍ਰਚਾਰਕ ਭਾਈ ਤਰਸੇਮ ਸਿੰਘ, ਭਾਈ ਜੱਜ ਸਿੰਘ ਅਤੇ ਭਾਈ ਗੁਰਵਿੰਦਰ ਸਿੰਘ ਨੇ ਨਿਭਾਈ। ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਕਰਵਾਇਆ ਗਿਆ, ਜਿਸ ਵਿਚ ੫੦੩ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ੧੪ ਅਪ੍ਰੈਲ

## ਭਗਵੰਤ ਮਾਨ ਦਾ ਸ਼ਰਾਬੀ ਹਾਲਤ 'ਚ ਤਖ਼ਤ ਸਾਹਿਬ 'ਤੇ ਜਾਣਾ ਮਰਯਾਦਾ ਦਾ ਉਲੰਘਣ-ਸ਼੍ਰੋਮਣੀ ਕਮੇਟੀ

ਅੰਮ੍ਰਿਤਸਰ- ਬੀਤੇ ਕੱਲ੍ਹ ਖ਼ਾਲਸਾ ਸਾਜਣਾ ਦਿਵਸ ਮੌਕੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਵੱਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸ਼ਰਾਬੀ ਹਾਲਤ ਵਿਚ ਜਾਣ ਨੂੰ ਸਿੱਖ ਮਰਯਾਦਾ ਅਤੇ ਗੁਰੂ ਘਰ ਦੇ ਸਤਿਕਾਰ ਵਿਰੁੱਧ ਕਰਾਰ ਦਿੱਤਾ ਹੈ। ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ ਅਤੇ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਜਾਰੀ ਇਕ ਪ੍ਰੈੱਸ ਬਿਆਨ ਵਿਚ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਦਾ ਗੁਰੂ ਘਰ ਦੇ ਸਤਿਕਾਰ ਨੂੰ ਭੁੱਲਣਾ ਸੰਵਿਧਾਨਕ ਅਹੁਦੇ ਦੀ ਤੌਹੀਨ ਹੋਣ ਦੇ ਨਾਲ-ਨਾਲ ਅਨੈਤਿਕਤਾ ਦੀ ਸਿਖ਼ਰ ਵੀ ਹੈ। ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਭਗਵੰਤ ਮਾਨ ਦੇ ਸ਼ਰਾਬ ਪੀ ਕੇ ਤਖ਼ਤ ਸਾਹਿਬ 'ਤੇ ਮੱਥਾ ਟੇਕਣ ਜਾਣ ਦੀ ਸਖ਼ਤ ਨੁਕਤਾਚੀਨੀ ਕਰਦਿਆਂ ਕਿਹਾ ਕਿ ਗੁਰੂ ਘਰ ਵਿਖੇ ਨਤਮਸਤਕ ਹੋਣ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸਾਫ਼ ਨਜ਼ਰ ਆਇਆ ਹੈ ਕਿ ਉਨ੍ਹਾਂ ਨੇ ਸ਼ਰਾਬ ਦਾ ਸੇਵਨ ਕੀਤਾ ਹੋਇਆ ਸੀ ਅਤੇ ਇਸੇ ਕਰਕੇ ਹੀ ਉਹ ਠੀਕ ਢੰਗ ਨਾਲ ਗੱਲਬਾਤ ਨਹੀਂ ਕਰ ਪਾ ਰਹੇ ਸਨ। ਮੁੱਖ ਮੰਤਰੀ ਦਾ ਗੁਰੂ ਘਰ ਵਿਖੇ ਸ਼ਰਾਬ ਦਾ ਸੇਵਨ ਕਰਕੇ ਜਾਣਾ ਸਿੱਖ ਮਰਯਾਦਾ ਦਾ ਉਲੰਘਣ ਹੈ, ਜਿਸ ਨੇ ਦੇਸ਼ ਦੁਨੀਆਂ ਦੀਆਂ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਹੈ। ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਕਿਹਾ ਕਿ ਕਿਸੇ ਸੂਬੇ ਦੇ ਮੁੱਖ ਮੰਤਰੀ ਦਾ ਅਹੁਦਾ ਸੂਬੇ ਦੇ ਹਰ ਬਾਸ਼ਿੰਦੇ ਦੀ ਅਗਵਾਈ ਵਾਲਾ ਹੋਣ ਕਰਕੇ ਵੱਡੀ ਜ਼ੁੰਮੇਵਾਰੀ ਦਾ ਲਖਾਇਕ ਹੈ, ਪਰੰਤੂ ਭਗਵੰਤ ਮਾਨ ਇਸ ਅਹੁਦੇ ਦੀ ਮਾਣ-ਮਰਯਾਦਾ ਨੂੰ ਤਾਰ-ਤਾਰ ਤਾਂ ਕਰ ਹੀ ਰਹੇ ਹਨ, ਨਾਲ ਹੀ ਉਹ ਗੁਰੂ ਘਰ ਦੀ ਮਰਯਾਦਾ ਅਤੇ ਮਾਣ-ਸਤਿਕਾਰ ਨੂੰ ਵੀ ਢਾਹ ਲਗਾ ਰਹੇ ਹਨ। ਜੇਕਰ ਉਹ ਸ਼ਰਾਬ ਦਾ ਸੇਵਨ ਕਰਨ ਤੋਂ ਨਹੀਂ ਰੁਕ ਸਕਦੇ ਤਾਂ ਉਨ੍ਹਾਂ ਨੂੰ ਗੁਰੂ ਘਰ ਅੰਦਰ ਨਤਮਸਤਕ ਹੋਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਕਿਹਾ ਕਿ ਭਗਵੰਤ ਮਾਨ ਨੂੰ ਆਪਣੀ ਗਲਤੀ ਦੀ ਸਿੱਖ ਜਗਤ ਤੋਂ ਤੁਰੰਤ ਮੁਆਫ਼ੀ ਮੰਗਣੀ ਚਾਹੀਦੀ ਹੈ ਅਤੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਅਤੇ ਗੁਰੂ ਘਰਾਂ ਦੀ ਮਰਯਾਦਾ ਦਾ ਖਿਆਲ ਰੱਖਣਾ ਚਾਹੀਦਾ ਹੈ। ੧੫ ਅਪ੍ਰੈਲ

## ਅਮਰੀਕਾ 'ਚ ਹਮਲੇ ਦੇ ਪੀੜਤ ਸ. ਸੱਜਣ ਸਿੰਘ ਦਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਨੇ ਜਾਣਿਆ ਹਾਲ

ਅੰਮ੍ਰਿਤਸਰ- ਅਮਰੀਕਾ 'ਚ ਨਿਊਯਾਰਕ ਦੇ ਰਿਚਮੰਡ ਹਿੱਲ ਵਿਚ ਦੋ ਸਿੱਖਾਂ 'ਤੇ ਹੋਏ ਹਮਲੇ ਦੇ

ਇਕ ਪੀੜਤ ਨਾਲ ਮੁਲਾਕਾਤ ਕਰਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ ਨੇ ਹਾਲ ਜਾਣਿਆ। ਸ. ਪਰਮਜੀਤ ਸਿੰਘ ਸਰੋਆ ਜੋ ਇਸ ਸਮੇਂ ਅਮਰੀਕਾ ਦੇ ਦੌਰੇ 'ਤੇ ਹਨ, ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ 'ਤੇ ਰਿਸਮੰਡ ਹਿੱਲ ਘਟਨਾ ਵਿਚ ਜ਼ਖ਼ਮੀ ਹੋਏ ਸ. ਸੱਜਣ ਸਿੰਘ ਨੂੰ ਉਨ੍ਹਾਂ ਦੇ ਗ੍ਰਹਿ ਵਿਖੇ ਮਿਲ ਕੇ ਘਟਨਾ ਸਬੰਧੀ ਜਾਣਕਾਰੀ ਹਾਸਲ ਕਰਨ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਵੱਲੋਂ ਹਮਦਰਦੀ ਪ੍ਰਗਟ ਕੀਤੀ। ਸ. ਪਰਮਜੀਤ ਸਿੰਘ ਸਰੋਆ ਨੇ ਟੈਲੀਫੋਨ 'ਤੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਹਮਲਾ ਕਰਨ ਵਾਲੇ ਵਿੱਚੋਂ ਇਕ ਵਿਅਕਤੀ ਨੂੰ ਗ੍ਰਿਫ਼ਤਾਰ ਕੀਤਾ ਜਾ ਚੁੱਕਾ ਹੈ ਅਤੇ ਪੁਲਿਸ ਵੱਲੋਂ ਕਾਰਵਾਈ ਜਾਰੀ ਹੈ। ਉਨ੍ਹਾਂ ਦੱਸਿਆ ਕਿ ਨਿਊਯਾਰਕ ਦੇ ਰਿਚਮੰਡ ਹਿੱਲ 'ਚ ਰਹਿੰਦੇ ਸ. ਸੱਜਣ ਸਿੰਘ ਨੇ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਲਈ ਧੰਨਵਾਦ ਕੀਤਾ ਹੈ। ੧੫ ਅਪ੍ਰੈਲ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਗੁਜਰਾਤ ਦੀ ਐਨਜੀਓ ਮੈਂਬਰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਗੁਜਰਾਤ ਦੀ ਇਕ ਐਨਜੀਓ 'ਯੁਵਾ ਅਨਸਟੋਪੇਬਲ' ਦੇ ਅਹੁਦੇਦਾਰਾਂ ਨੂੰ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਵੱਲੋਂ ਸਨਮਾਨਿਤ ਕੀਤਾ ਗਿਆ। ਗੁਜਰਾਤ ਦੇ ਅਹਿਮਦਾਬਾਦ ਨਾਲ ਸਬੰਧਤ ਇਹ ਐਨਜੀਓ ਕਈ ਸੂਬਿਆਂ ਦੇ ਸਰਕਾਰੀ ਸਕੂਲਾਂ ਅੰਦਰ ਵਿਦਿਆਰਥੀਆਂ ਲਈ ਵੱਖ-ਵੱਖ ਸਹੂਲਤਾਂ ਪ੍ਰਦਾਨ ਕਰ ਰਹੀ ਹੈ। ਇਥੇ ਪਾਵਨ ਅਸਥਾਨ ਵਿਖੇ ਮੱਥਾ ਟੇਕਣ ਮਗਰੋਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਪੁੱਜੇ ਯੁਵਾ ਅਨਸਟੋਪੇਬਲ ਦੇ ਪ੍ਰਤੀਨਿਧ ਸ੍ਰੀ ਅਮਿਤਾਭ ਸ਼ਾਹ ਸਮੇਤ ਹੋਰਾਂ ਨੂੰ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਅਤੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਨੇ ਸਨਮਾਨਿਤ ਕਰਦਿਆਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ।

ਇਸ ਮੌਕੇ ਸ੍ਰੀ ਅਮਿਤਾਭ ਸ਼ਾਹ ਨੇ ਕਿਹਾ ਕਿ ਸਮਾਜ ਅੰਦਰ ਸੇਵਾਵਾਂ ਪ੍ਰਦਾਨ ਕਰਨ ਲਈ ਗੁਰੂ ਸਾਹਿਬ ਤੋਂ ਅਸ਼ੀਰਵਾਦ ਲੈਣ ਲਈ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਏ ਹਨ। ਉਨ੍ਹਾਂ ਦੱਸਿਆ ਕਿ ਇਸ ਐਨਜੀਓ ਦੇ ਫਾਊਂਡਰ ਸ. ਜਸ਼ਨਦੀਪ ਸਿੰਘ ਹਨ, ਜੋ ਨੇਵੀ ਅੰਦਰ ਲੈਫਟੀਨੈਂਟ ਕਮਾਂਡਰ ਵਜੋਂ ਸੇਵਾ ਦੇ ਰਹੇ ਹਨ। ਉਨ੍ਹਾਂ ਐਨਜੀਓ ਦੇ ਕਾਰਜਾਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਸ ਵਕਤ ਸੰਸਥਾ ਵੱਲੋਂ ੧੮ ਸੂਬਿਆਂ ਦੇ ਸਰਕਾਰੀ ਸਕੂਲਾਂ ਅੰਦਰ ਵੱਖ-ਵੱਖ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਇਨ੍ਹਾਂ ਵਿਚ ਜ਼ਰੂਰਤ ਅਨੁਸਾਰ ਬਾਥਰੂਮ ਤਿਆਰ ਕਰਨੇ, ਪੀਣ ਵਾਲੇ ਪਾਣੀ ਦਾ ਪ੍ਰਬੰਧ ਕਰਨਾ, ਹੱਥਾਂ ਦੀ ਸਫਾਈ ਅਤੇ ਖਾਣੇ ਲਈ ਵਰਤੇ ਜਾਂਦੇ ਭਾਂਡਿਆਂ ਦੀ ਸਫਾਈ ਆਦਿ ਲਈ ਸੇਵਾਵਾਂ ਸ਼ਾਮਲ ਹਨ। ਇਸ ਤੋਂ ਇਲਾਵਾ ਸਮਾਰਟ ਕਲਾਸ ਰੂਮ ਤਿਆਰ ਕਰਨੇ ਵੀ ਸੰਸਥਾ ਦੀ ਪਹਿਲਕਦਮੀਂ ਹੈ। ਉਨ੍ਹਾਂ ਜਾਣਕਾਰੀ ਦਿੱਤੀ ਕਿ ਹੁਣ ਤੱਕ ੩ ਹਜ਼ਾਰ ਦੇ ਕਰੀਬ ਸਕੂਲਾਂ ਵਿਚ ਕਾਰਜ ਕੀਤੇ ਜਾ ਰਹੇ ਹਨ ਅਤੇ ਇਹ ੧੮ ਸੂਬਿਆਂ ਤੱਕ ਫੈਲੇ ਹੋਏ ਹਨ, ਜਿਨ੍ਹਾਂ ਵਿਚ ਪੰਜਾਬ ਵੀ ਸ਼ਾਮਲ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ ਨੇ ਐਨਜੀਓ 'ਯੁਵਾ ਅਨਸਟੋਪੇਬਲ' ਦੇ ਕਾਰਜਾਂ ਦੀ ਸ਼ਲਾਘਾ ਕੀਤੀ। ਇਸ ਮੌਕੇ ਇੰਚਾਰਜ ਸ. ਸ਼ਾਹਬਾਜ ਸਿੰਘ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਐਨਜੀਓ ਦੇ ਪ੍ਰਤੀਨਿਧ ਸ੍ਰੀਮਤੀ ਰਸ਼ਮੀ, ਬੀਬੀ ਇੰਦਰਜੀਤ ਕੌਰ, ਬੀਬੀ ਕੁਲਦੀਪ ਕੌਰ, ਸ੍ਰੀਮਤੀ ਸੁਨੀਤਾ ਆਦਿ ਮੌਜੂਦ ਸਨ। ੧੫ ਅਪ੍ਰੈਲ

# ਸਾਕਾ ਸ੍ਰੀ ਪੰਜਾ ਸਾਹਿਬ ਦੇ 100 ਸਾਲਾ ਮੌਕੇ ਸਾਕੇ ਦੇ ਆਗੂ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਕੀਤਾ ਜਾਵੇਗਾ ਸਨਮਾਨਿਤ

## ਆਜ਼ਾਦੀ ਦੀ 75ਵੀਂ ਵਰ੍ਹੇਗੰਢ ਮੌਕੇ ਸ਼੍ਰੋਮਣੀ ਕਮੇਟੀ ਸਿੱਖਾਂ ਦੇ ਯੋਗਦਾਨ ਨੂੰ ਕਰੇਗੀ ਸੰਗ੍ਰਹਿਤ- ਐਡਵੋਕੇਟ ਧਾਮੀ

## ਸਿੱਖ ਇਤਿਹਾਸ ਰਿਸਰਚ ਬੋਰਡ ਦੀ ਇਕੱਤਰਤਾ 'ਚ ਲਏ ਗਏ ਅਹਿਮ ਫੈਸਲੇ

ਅੰਮ੍ਰਿਤਸਰ- ੩੦ ਅਕਤੂਬਰ ੧੯੨੨ ਨੂੰ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਪਾਕਿਸਤਾਨ ਵਿਖੇ ਵਾਪਰੇ ਸ਼ਹੀਦੀ ਸਾਕੇ ਦੇ ੧੦੦ ਸਾਲਾ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਸਾਕੇ ਨਾਲ ਸਬੰਧਤ ਵੱਖ-ਵੱਖ ਪਹਿਲੂਆਂ ਸਬੰਧੀ ਖੋਜ ਕਾਰਜ ਕਰਵਾ ਕੇ ਸੰਗ੍ਰਹਿ ਤਿਆਰ ਕਰਨ ਦੇ ਨਾਲ-ਨਾਲ ਇਸ ਸ਼ਤਾਬਦੀ ਦੇ ਸਮਾਗਮਾਂ ਦੌਰਾਨ ਸਾਕੇ ਦੇ ਆਗੂ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਪਰਿਵਾਰਕ ਮੈਂਬਰਾਂ ਨੂੰ ਸਨਮਾਨਿਤ ਕੀਤਾ ਜਾਵੇਗਾ। ਇਹ ਫੈਸਲਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਸਿੱਖ ਇਤਿਹਾਸ ਰਿਸਰਚ ਬੋਰਡ ਦੀ ਇਥੇ ਹੋਈ ਇਕੱਤਰਤਾ ਦੌਰਾਨ ਲਿਆ ਗਿਆ ਹੈ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਦੱਸਿਆ ਕਿ ਸਾਕਾ ਸ੍ਰੀ ਪੰਜਾ ਸਾਹਿਬ ਦੀ ਪਹਿਲੀ ਸ਼ਤਾਬਦੀ ੩੦ ਅਕਤੂਬਰ ੨੦੨੨ ਨੂੰ ਮਨਾਈ ਜਾ ਰਹੀ ਹੈ, ਜਿਸ ਨੂੰ ਲੈ ਕੇ ਭਾਰਤ ਅਤੇ ਪਾਕਿਸਤਾਨ ਵਿਖੇ ਸਮਾਗਮ ਕੀਤੇ ਜਾਣੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਚਾਹੁੰਦੀ ਹੈ ਕਿ ਸ਼ਰਧਾਲੂਆਂ ਦਾ ਇਕ ਵੱਡਾ ਜਥਾ ਪਾਕਿਸਤਾਨ ਵਿਖੇ ਹੋਣ ਵਾਲੇ ਸਮਾਗਮਾਂ ਵਿਚ ਸ਼ਾਮਲ ਹੋਵੇ, ਜਿਸ ਲਈ ਸਰਕਾਰਾਂ ਨਾਲ ਲਿਖਾ ਪੜ੍ਹੀ ਕੀਤੀ ਜਾਵੇਗੀ। ਉਨ੍ਹਾਂ ਦੱਸਿਆ ਕਿ ਸਾਕਾ ਸ੍ਰੀ ਪੰਜਾ ਸਾਹਿਬ ਤੋਂ ਪਹਿਲਾਂ ਗੁਰੂ ਕੇ ਬਾਗ ਦੇ ਮੋਰਚੇ ਦੀ ੧੦੦ ਸਾਲਾ ਸ਼ਤਾਬਦੀ ਵੀ ੮ ਅਗਸਤ ੨੦੨੨ ਨੂੰ ਮਨਾਈ ਜਾਵੇਗੀ, ਜਿਸ ਸਬੰਧੀ ਅੰਮ੍ਰਿਤਸਰ ਨੇੜਲੇ ਗੁਰਦੁਆਰਾ ਗੁਰੂ ਕੇ ਬਾਗ ਘੁੱਕੇਵਾਲੀ ਵਿਖੇ ਸਮਾਗਮ ਹੋਣਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਇਸ ਸਾਲ ਦੇਸ਼ ਦੀ ਅਜ਼ਾਦੀ ਦੀ ੭੫ਵੀਂ ਵਰ੍ਹੇਗੰਢ ਮੌਕੇ ਅਜ਼ਾਦੀ ਦੇ ਘੋਲ ਵਿਚ ਸਿੱਖਾਂ ਦੇ ਯੋਗਦਾਨ ਨੂੰ ਹਰ ਪੱਖ ਤੋਂ ਖੋਜ ਕੇ ਪ੍ਰਮਾਣਿਕ ਰੂਪ ਵਿਚ ਸਾਹਮਣੇ ਲਿਆਂਦਾ ਜਾਵੇਗਾ। ਉਨ੍ਹਾਂ ਕਿਹਾ ਕਿ ਅਜ਼ਾਦੀ ਦੇ ਸੰਘਰਸ਼ ਦੌਰਾਨ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਸਿੱਖਾਂ ਨੇ ਦਿੱਤੀਆਂ ਹਨ, ਪਰ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਨੂੰ ਪ੍ਰਬਲ ਰੂਪ ਵਿਚ ਸਾਹਮਣੇ ਨਹੀਂ ਲਿਆਂਦਾ ਜਾਂਦਾ। ਸ਼੍ਰੋਮਣੀ ਕਮੇਟੀ ਨੇ ਫੈਸਲਾ ਕੀਤਾ ਹੈ ਕਿ ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਦੀ ਭੂਮਿਕਾ ਨੂੰ ਮੁਕੰਮਲ ਰੂਪ ਵਿਚ ਸਾਹਮਣੇ ਲਿਆਂਦਾ ਜਾਵੇ, ਤਾਂ ਜੋ ਭਵਿੱਖ ਦੀਆਂ ਪੀੜ੍ਹੀਆਂ ਆਪਣੇ ਸ਼ਹੀਦਾਂ 'ਤੇ ਮਾਣ ਕਰ ਸਕਣ। ਉਨ੍ਹਾਂ ਇਹ ਵੀ ਕਿਹਾ ਕਿ ਵਰਤਮਾਨ ਸਮੇਂ ਤੱਕ ਦੇ ਸਿੱਖ ਇਤਿਹਾਸ ਦੇ ਵਰਕੇ ਸਾਹਮਣੇ ਲਿਆਉਣੇ ਵੀ ਬੇਹੱਦ ਜ਼ਰੂਰੀ ਹਨ, ਜਿਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਕਾਰਜ ਕਰੇਗੀ।

ਉਨ੍ਹਾਂ ਦੱਸਿਆ ਕਿ ਇਸੇ ਤਰ੍ਹਾਂ ਅੰਡੇਮਾਨ ਦੀ ਸੈਲੂਲਰ ਜ਼ੇਲ੍ਹ ਜਿਸ ਨੂੰ ਕਾਲੇਪਾਣੀ ਦੀ ਜ਼ੇਲ੍ਹ ਕਿਹਾ ਜਾਂਦਾ ਹੈ, ਵਿਚ ਤਸੀਹੇ ਭੁਗਤਣ ਵਾਲੇ ਸਿੱਖਾਂ ਦਾ ਸੰਗ੍ਰਹਿ ਵੀ ਜਲਦ ਹੀ ਸੰਗਤ ਦੇ ਹੱਥਾਂ ਵਿਚ ਭੇਜਿਆ ਜਾਵੇਗਾ। ਇਸ ਸਬੰਧ ਵਿਚ ਲਗਭਗ ਕਾਰਜ ਮੁਕੰਮਲ ਹੋ ਚੁੱਕਾ ਹੈ, ਜਿਸ ਨੂੰ ਸਿੱਖ ਇਤਿਹਾਸ ਰਿਸਰਚ ਬੋਰਡ ਨੇ ਪ੍ਰਵਾਨਗੀ ਦੇ ਦਿੱਤੀ ਹੈ, ਪਰੰਤੂ ਇਸ ਨੂੰ ਮਾਹਿਰਾਂ ਪਾਸੋਂ ਇਕ ਵਾਰ ਹੋਰ ਘੋਖਣ ਮਗਰੋਂ ਪ੍ਰਕਾਸ਼ਤ

ਕਰ ਦਿੱਤਾ ਜਾਵੇਗਾ। ਇਸ ਮੌਕੇ ਡਾ. ਬਲਵੰਤ ਸਿੰਘ ਢਿੱਲੋਂ, ਡਾ. ਪ੍ਰਭਜੋਤ ਕੌਰ, ਸ. ਹਰਵਿੰਦਰ ਸਿੰਘ ਖ਼ਾਲਸਾ, ਅੰਤ੍ਰਿੰਗ ਕਮੇਟੀ ਮੈਂਬਰ ਸ. ਜੋਧ ਸਿੰਘ ਸਮਰਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਡਾ. ਜੋਗੇਸ਼ਵਰ ਸਿੰਘ, ਸ. ਬਗੀਚਾ ਸਿੰਘ, ਡਾ. ਰਾਜਵਿੰਦਰ ਸਿੰਘ ਜੋਗਾ, ਸ. ਅਰਮਨਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਸ. ਹਰਭਜਨ ਸਿੰਘ ਵਕਤਾ ਆਦਿ ਮੌਜੂਦ ਸਨ।

**੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਦੇ ਸੰਪੂਰਨਤਾ ਸਮਾਗਮ ਹੋਣਗੇ ਯਾਦਗਾਰੀ**

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਦੇ ਸੰਪੂਰਨਤਾ ਸਮਾਗਮ ਖ਼ਾਲਸਈ ਜਾਹੋ ਜਲਾਲ ਨਾਲ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਇਨ੍ਹਾਂ ਸਮਾਗਮਾਂ ਨੂੰ ਯਾਦਗਾਰੀ ਬਣਾਉਣ ਲਈ ਸ਼੍ਰੋਮਣੀ ਕਮੇਟੀ ਵੱਖ-ਵੱਖ ਸਬ-ਕਮੇਟੀਆਂ ਗਠਿਤ ਕੀਤੀਆਂ ਗਈਆਂ ਹਨ ਅਤੇ ਪ੍ਰਬੰਧਾਂ ਸਬੰਧੀ ਅਧਿਕਾਰੀਆਂ ਦੀਆਂ ਡਿਊਟੀਆਂ ਵੀ ਲਗਾ ਦਿੱਤੀਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਮੁੱਖ ਸਮਾਗਮ ਕੀਤਾ ਜਾਵੇਗਾ, ਜਿਸ ਵਿਚ ਸਿੰਘ ਸਾਹਿਬਾਨ ਅਤੇ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਸ਼ਮੂਲੀਅਤ ਕਰਨਗੀਆਂ। ਇਸ ਸਮਾਗਮ ਦੌਰਾਨ ਪੰਥ ਦੇ ਪ੍ਰਸਿੱਧ ਰਾਗੀ, ਢਾਡੀ ਤੇ ਵਿਦਵਾਨ ਕਥਾਵਾਚਕ ਸੰਗਤ ਨਾਲ ਗੁਰਬਾਣੀ ਕੀਰਤਨ ਅਤੇ ਗੁਰਮਤਿ ਵਿਚਾਰਾਂ ਦੀ ਸਾਂਝ ਪਾਉਣਗੇ। ਉਨ੍ਹਾਂ ਦੱਸਿਆ ਕਿ ਇਸ ਤੋਂ ਪਹਿਲਾਂ ੨੦ ਅਪ੍ਰੈਲ ਨੂੰ ਸ਼ਾਮ ਤੋਂ ਲੈ ਕੇ ਦੇਰ ਰਾਤ ਤੱਕ ਗੁਰਦੁਆਰਾ ਪ੍ਰਕਾਸ਼ ਅਸਥਾਨ ਗੁਰੂ ਕੇ ਮਹਿਲ ਵਿਖੇ ਕੀਰਤਨ ਦਰਬਾਰ ਆਯੋਜਿਤ ਕੀਤਾ ਜਾਵੇਗਾ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਇਨ੍ਹਾਂ ਇਤਿਹਾਸਕ ਸਮਾਗਮਾਂ ਵਿਚ ਵੱਧ ਤੋਂ ਵੱਧ ਸ਼ਮੂਲੀਅਤ ਕਰਨ।

੧੫ ਅਪ੍ਰੈਲ

# ਸ਼੍ਰੋਮਣੀ ਕਮੇਟੀ ਸੇਵਾਮੁਕਤ ਕਰਮਚਾਰੀ ਐਸੋਸੀਏਸ਼ਨ ਵੱਲੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਖੇ ਮੁਲਾਕਾਤ ਕਰਨ ਆਏ ਸਾਬਕਾ ਕਰਮਚਾਰੀਆਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾ ਰਹੇ ਲੋਕ ਭਲਾਈ ਕਾਰਜਾਂ ਤੋਂ ਸੰਗਤ ਨੂੰ ਜਾਣੂ ਕਰਵਾਉਣ ਲਈ ਸਹਿਯੋਗੀ ਬਨਣ ਦੀ ਅਪੀਲ ਕੀਤੀ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਸਿਰਮੌਰ ਸੰਸਥਾ ਹੈ ਜੋ ਧਰਮ ਦੇ ਪ੍ਰਚਾਰ ਪ੍ਰਸਾਰ ਦੇ ਨਾਲ-ਨਾਲ ਲੋਕ ਭਲਾਈ ਦੇ ਕਾਰਜ਼ਾਂ ਵਿਚ ਵੀ ਮੋਹਰੀ ਰੋਲ ਅਦਾ ਕਰਦੀ ਹੈ। ਉਨ੍ਹਾਂ ਕਿਹਾ ਕਿ ਕੁਝ ਲੋਕ ਸਿੱਖ ਸੰਸਥਾ ਨੂੰ ਢਾਹ ਲਗਾਉਣ ਲਈ ਇਸ ਖਿਲਾਫ ਗਲਤ ਪ੍ਰਚਾਰ ਕਰਦੇ ਹਨ, ਜਿਨ੍ਹਾਂ ਦਾ ਜਵਾਬ ਦੇਣਾ ਸਮੇਂ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਤੁਸੀਂ ਲੰਮਾ ਸਮਾਂ ਇਸ ਸੰਸਥਾ ਵਿਚ ਸੇਵਾ ਕੀਤੀ ਹੈ ਅਤੇ ਇਥੋ ਦੇ ਕਾਰਜ਼ਾਂ ਬਾਰੇ ਚੰਗੀ ਤਰ੍ਹਾਂ ਜਾਣੂੰ ਹੋ, ਇਸ ਲਈ ਸਿੱਖ ਸੰਸਥਾ ਖਿਲਾਫ ਹੁੰਦੇ ਪ੍ਰਚਾਰ ਦਾ ਸਾਰਿਆਂ ਨੂੰ ਜਵਾਬ ਦੇਣਾ ਚਾਹੀਦਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਸੇਵਾਮੁਕਤ ਕਰਮਚਾਰੀ ਐਸੋਸੀਏਸ਼ਨ ਜਥੇਬੰਦੀ ਦੇ ਪ੍ਰਧਾਨ ਤੇ ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਤੇ ਸ. ਕੁਲਵੰਤ ਸਿੰਘ ਰੰਧਾਵਾ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਵਿਸ਼ਵਾਸ ਦਵਾਇਆ ਕਿ ਉਹ ਸੰਸਥਾ ਦੇ ਹਰ ਕਾਰਜ਼ ਵਿਚ ਸਹਿਯੋਗੀ ਭੂਮਿਕਾ ਨਿਭਾਉਣਗੇ। ਇਸ ਮੌਕੇ ਸ਼੍ਰੋਮਣੀ ਕਮੇਟੀ ਸੇਵਾਮੁਕਤ ਕਰਮਚਾਰੀ ਐਸੋਸੀਏਸ਼ਨ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸਨਮਾਨਿਤ ਵੀ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਹਰਭਜਨ ਸਿੰਘ ਵਕਤਾ, ਸ. ਸ਼ਹਬਾਜ ਸਿੰਘ, ਸਾਬਕਾ ਅਧਿਕਾਰੀ ਸ. ਜੋਗਿੰਦਰ ਸਿੰਘ ਅਦਲੀਵਾਲ, ਸ. ਸੁਰਜੀਤ ਸਿੰਘ ਰੰਧਾਵਾ, ਸ. ਰਣਜੀਤ ਸਿੰਘ, ਸ. ਬਲਬੀਰ ਸਿੰਘ, ਸ. ਹਰਿੰਦਰਪਾਲ ਸਿੰਘ, ਸ. ਦਿਲਬਾਗ ਸਿੰਘ, ਸ. ਪਰਵਿੰਦਰ ਸਿੰਘ ਡੰਡੀ, ਸ. ਪਰਮਜੀਤ ਸਿੰਘ, ਸ. ਕੁਲਦੀਪ ਸਿੰਘ ਬਾਵਾ, ਸ. ਗੁਰਦਿੱਤ ਸਿੰਘ, ਸ. ਟਹਿਲ ਸਿੰਘ ਕੰਡੀਲਾ, ਸ. ਦਰਸ਼ਨ ਸਿੰਘ ਪੁਰੀਆਂ, ਸ. ਪ੍ਰੀਤਮ ਸਿੰਘ ਪੁਰੀ, ਇੰਦਰਪਾਲ ਸਿੰਘ, ਸ. ਮਹਿਤਾਬ ਸਿੰਘ, ਸ. ਇੰਦਰਜੀਤ ਸਿੰਘ, ਸ. ਜਸਵੰਤ ਸਿੰਘ ਬਾਪੂ, ਸ. ਆਦਿ ਹਾਜ਼ਰ ਸਨ। ੧੯ ਅਪ੍ਰੈਲ

# ਅਦਾਕਾਰ ਰਾਮ ਚਰਨ ਦੀ ਧਰਮ ਪਤਨੀ ਮੈਡਮ ਉਪਾਸਨਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

## ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਦਿੱਤੇ 5 ਲੱਖ ਰੁਪਏ

ਅੰਮ੍ਰਿਤਸਰ- ਸਾਊਥ ਇੰਡੀਅਨ ਅਦਾਕਾਰ ਰਾਮ ਚਰਨ ਦੀ ਧਰਮ ਪਤਨੀ ਮੈਡਮ ਉਪਾਸਨਾ ਨੇ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਆਪਣੀ ਸ਼ਰਧਾ ਦਾ ਪ੍ਰਗਟਾਵਾ ਕੀਤਾ ਉਨ੍ਹਾਂ ਨੇ ਗੁਰਬਾਣੀ ਕੀਰਤਨ ਸੁਣਿਆ ਅਤੇ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਅਸਥਾਨਾਂ ਬਾਰੇ ਜਾਣਕਾਰੀ ਹਾਸਲ ਕੀਤੀ। ਇਸੇ ਦੌਰਾਨ ਮੈਡਮ ਉਪਾਸਨਾ ਅਤੇ ਹੋਰਾਂ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਮੈਡਮ ਉਪਾਸਨਾ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਮਨ ਨੂੰ ਬਹੁਤ ਸ਼ਾਂਤੀ ਮਿਲੀ ਹੈ। ਇਸ ਦੇ ਨਾਲ ਹੀ ਉਨ੍ਹਾਂ ਸਾਊਥ ਦੀ ਸੰਗਤ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਲਈ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰਬਾਣੀ ਕੀਰਤਨ ਸੁਣਨਾ ਅਤੇ ਲੰਗਰ ਵਿਚ ਸੇਵਾ ਕਰਨਾ ਮਾਨਸਿਕ ਸੰਤੁਸ਼ਟੀ ਦਿੰਦਾ ਹੈ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਕਿਹਾ ਕਿ ਮੈਡਮ ਉਪਾਸਨਾ ਨੇ ਲੰਗਰ ਸੇਵਾ ਅਤੇ ਸੰਗਤ ਦੀ ਸ਼ਰਧਾ ਭਾਵਨਾ ਤੋਂ ਖੁਸ਼ ਹੋ ਕੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ੫ ਲੱਖ ਰੁਪਏ ਦਿੱਤੇ ਹਨ। ਉਨ੍ਹਾਂ ਦੱਸਿਆ ਕਿ ਅਪੋਲੋ ਫਾਰਮੇਸੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਸਰਾਂ ਵਿਖੇ ਦੋ ਦਿਨਾਂ ਮੈਡੀਕਲ ਕੈਂਪ ਵੀ ਲਗਾਇਆ ਗਿਆ ਹੈ, ਜਿਸ ਦੌਰਾਨ ਮਰੀਜ਼ਾਂ ਦਾ ਚੈੱਕਅਪ ਕੈਂਪ ਕੀਤਾ ਗਿਆ ਅਤੇ ਮੁਫ਼ਤ ਦਵਾਈਆਂ ਵੀ ਦਿੱਤੀਆਂ ਗਈਆਂ। ੧੮ ਅਪ੍ਰੈਲ

# ਚੜ੍ਹਦੀ ਕਲਾ ਮੀਡੀਆ ਗਰੁੱਪ ਦੇ ਐਮ.ਡੀ. ਸ. ਜਗਜੀਤ ਸਿੰਘ ਦਰਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਚੜ੍ਹਦੀ ਕਲਾ ਮੀਡੀਆ ਗਰੁੱਪ ਦੇ ਮੈਨੇਜਿੰਗ ਡਾਇਰੈਕਟਰ ਸ. ਜਗਜੀਤ ਸਿੰਘ ਦਰਦੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀਆਂ ਵੱਲੋਂ ਸਨਮਾਨਿਤ ਕੀਤਾ ਗਿਆ। ਸ. ਦਰਦੀ ਨੇ ਪੰਜਾਬੀ ਪੱਤਰਕਾਰੀ ਦੇ ਖੇਤਰ ਵਿਚ

ਵੱਡਾ ਮੁਕਾਮ ਹਾਸਲ ਕੀਤਾ ਹੈ ਅਤੇ ਉਨ੍ਹਾਂ ਨੂੰ ਭਾਰਤ ਸਰਕਾਰ ਵੱਲੋਂ ਪਦਮਸ੍ਰੀ ਦੇ ਸਨਮਾਨ ਨਾਲ ਵੀ ਨਿਵਾਜਿਆ ਜਾ ਚੁੱਕਾ ਹੈ। ਸ. ਦਰਦੀ ਅੱਜ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹੁੰਚੇ, ਜਿਥੇ ਉਨ੍ਹਾਂ ਦਾ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਵਧੀਕ ਮੈਨੇਜਰ ਸ. ਸਤਨਾਮ ਸਿੰਘ ਰਿਆੜ, ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਵੱਲੋਂ ਸਨਮਾਨਿਤ ਕੀਤਾ ਗਿਆ। ਇਸੇ ਦੌਰਾਨ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਮੁਲਾਕਾਤ ਕੀਤੀ, ਜਿਥੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਅਤੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਉਨ੍ਹਾਂ ਨੂੰ ਜੀ-ਆਇਆਂ ਕਿਹਾ ਅਤੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਵੀ ਕੀਤਾ। ਇਸ ਮੌਕੇ ਸ. ਦਰਦੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਨੁਮਾਇੰਦੀ ਜਥੇਬੰਦੀ ਹੈ ਅਤੇ ਇਸ ਦੇ ਪੰਥਕ ਕਾਰਜ ਬਹੁਤ ਵੱਡੇ ਹਨ। ਉਨ੍ਹਾਂ ਕਿਹਾ ਕਿ ਗੁਰੂ ਘਰ ਵਿਖੇ ਨਤਮਸਤਕ ਹੋਣ ਮੌਕੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਵੱਲੋਂ ਸਨਮਾਨ ਦੇਣਾ ਮੇਰੇ ਲਈ ਬਹੁਤ ਵੱਡੀ ਗੱਲ ਹੈ। ਇਸ ਲਈ ਮੈਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਅਧਿਕਾਰੀਆਂ ਦਾ ਧੰਨਵਾਦ ਕਰਦਾ ਹਾਂ। ਇਸ ਮੌਕੇ ਉਨ੍ਹਾਂ ਦੇ ਪਰਿਵਾਰਕ ਮੈਂਬਰ ਡਾ. ਇੰਦਰਪ੍ਰੀਤ ਕੌਰ ਦਰਦੀ, ਬੀਬੀ ਜਸਵਿੰਦਰ ਕੌਰ ਦਰਦੀ, ਸ. ਹਰਪ੍ਰੀਤ ਸਿੰਘ ਦਰਦੀ ਵੀ ਮੌਜੂਦ ਸਨ। ੧੮ ਅਪ੍ਰੈਲ

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ 401ਵੇਂ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਅਖੰਡ ਪਾਠ ਸਾਹਿਬ ਆਰੰਭ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਅਤੇ ੪੦੧ਵੇਂ ਪ੍ਰਕਾਸ਼ ਪੁਰਬ ਸਬੰਧੀ ਇਥੇ ਸਥਿਤ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ ਗਏ, ਜਿਸ ਦੀ ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਨੇ ਸਰਵਣ ਕਰਵਾਇਆ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਮੌਕੇ ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਸਜਾਇਆ ਜਾ ਰਿਹਾ ਹੈ।

ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਮੌਕੇ ਭਾਈ ਰਾਜਦੀਪ ਸਿੰਘ ਨੇ ਦੱਸਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਸਮੁੱਚੇ ਦੇਸ਼ ਵਿਦੇਸ਼ ਦੀ ਸੰਗਤ ਵੱਲੋਂ ਮਨਾਇਆ ਗਿਆ ਹੈ ਅਤੇ ਇਸ ਸਾਲ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਮੌਕੇ ਸਮਾਗਮਾਂ ਦਾ ਪ੍ਰਬੰਧ ਕਰਨਾ ਗੁਰੂ ਸਾਹਿਬ ਦੀ ਸ਼ਰਧਾ ਤੇ ਸਤਿਕਾਰ ਦੇ ਪੱਖ ਤੋਂ ਮਹੱਤਵਪੂਰਨ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ ਨੇ ਦੱਸਿਆ ਕਿ ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਸਬੰਧੀ ਕੀਤੇ ਜਾਣ ਵਾਲੇ ਸਮਾਗਮ ਵਿਚ ਤਖ਼ਤ ਸਾਹਿਬਾਨ ਦੇ ਜਥੇਦਾਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਪੰਥ ਪ੍ਰਸਿੱਧ ਰਾਗੀ, ਢਾਡੀ ਤੇ ਕਥਾਵਾਚਕ ਹਾਜ਼ਰੀ ਭਰਨਗੇ। ਉਨ੍ਹਾਂ ਦੱਸਿਆ ਕਿ ਅੱਜ ਆਰੰਭ ਕੀਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ੨੧ ਅਪ੍ਰੈਲ ਨੂੰ ਸਵੇਰੇ ਪਾਏ ਜਾਣਗੇ, ਜਿਸ ਉਪਰੰਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਮਾਗਮ ਆਰੰਭ ਹੋਵੇਗਾ। ਇਸ ਤੋਂ ਪਹਿਲਾਂ ੨੦ ਅਪ੍ਰੈਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ

ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਜਾਵੇਗਾ ਅਤੇ ਇਸੇ ਦਿਨ ਸ਼ਾਮ ਨੂੰ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਵਿਸ਼ਾਲ ਕੀਰਤਨ ਦਰਬਾਰ ਦਾ ਵੀ ਆਯੋਜਨ ਕੀਤਾ ਜਾਵੇਗਾ।

ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਅਮਰਜੀਤ ਸਿੰਘ ਬੰਡਾਲਾ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਅਜਾਇਬ ਸਿੰਘ ਅਭਿਆਸੀ, ਭਾਈ ਮਨਜੀਤ ਸਿੰਘ, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ ਸਾਹਿਬ ਵਾਲੇ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਬਘੇਲ ਸਿੰਘ, ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਨਿਸ਼ਾਨ ਸਿੰਘ, ਸ. ਸਤਨਾਮ ਸਿੰਘ ਰਿਆੜ, ਇੰਚਾਰਜ ਸ. ਗੁਰਚਰਨ ਸਿੰਘ ਕੁਹਾਲਾ ਆਦਿ ਹਾਜ਼ਰ ਸਨ। ੧੯ ਅਪ੍ਰੈਲ

## ਪਾਕਿਸਤਾਨ ਅੰਦਰ ਇੱਕ ਸਿੱਖ ਦੇ ਗਾਇਬ ਹੋਣ ਦਾ ਸ਼੍ਰੋਮਣੀ ਕਮੇਟੀ ਵੱਲੋਂ ਨੋਟਿਸ

ਅੰਮ੍ਰਿਤਸਰ- ਪਾਕਿਸਤਾਨ ਅੰਦਰ ਘੱਟਗਿਣਤੀ ਸਿੱਖਾਂ ਨਾਲ ਕੀਤੇ ਜਾ ਰਹੇ ਧੱਕੇ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮੰਦਭਾਗਾ ਕਰਾਰ ਦਿੱਤਾ ਹੈ। ਉਨ੍ਹਾਂ ਆਖਿਆ ਕਿ ਅੱਜ ਛਪੀਆਂ ਖ਼ਬਰਾਂ ਅਨੁਸਾਰ ਪਾਕਿਸਤਾਨ ਦੇ ਪਹਿਲੇ ਸਿੱਖ ਪੁਲਿਸ ਅਧਿਕਾਰੀ ਸ. ਗੁਲਾਬ ਸਿੰਘ ਸ਼ਾਹੀਨ ਨੂੰ ਇਕ ਖੁਫੀਆ ਏਜੰਸੀ ਵੱਲੋਂ ਗਾਇਬ ਕਰਨਾ ਘੱਟਗਿਣਤੀਆਂ ਨੂੰ ਦਬਾਉਣ ਵਾਲੀ ਕਾਰਵਾਈ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਤੋਂ ਪਹਿਲਾਂ ਵੀ ਪਾਕਿਸਤਾਨ ਅੰਦਰ ਘੱਟਗਿਣਤੀ ਸਿੱਖਾਂ ਨਾਲ ਧੱਕੇਸ਼ਾਹੀ ਦੀਆਂ ਖ਼ਬਰਾਂ ਆਉਂਦੀਆਂ ਰਹੀਆਂ ਹਨ, ਜਿਨ੍ਹਾਂ ਤੋਂ ਸਪੱਸ਼ਟ ਹੋ ਰਿਹਾ ਹੈ ਕਿ ਉਥੇ ਸਿੱਖ ਅਸੁਰੱਖਿਅਤ ਹਨ। ਉਨ੍ਹਾਂ ਕਿਹਾ ਕਿ ਇਹ ਵਰਤਾਰਾ ਠੀਕ ਨਹੀਂ ਹੈ ਅਤੇ ਕਿਸੇ ਵੀ ਦੇਸ਼ ਵਿਚ ਵੱਸਦੇ ਸਾਰੇ ਭਾਈਚਾਰਿਆਂ ਦੇ ਲੋਕਾਂ ਦੀ ਸੁਰੱਖਿਆ ਲਈ ਉਥੋਂ ਦੀ ਸਰਕਾਰ ਜ਼ੁੰਮੇਵਾਰ ਹੁੰਦੀ ਹੈ। ਸ. ਗੁਲਾਬ ਸਿੰਘ ਸ਼ਾਹੀਨ ਨੂੰ ਚੁੱਕ ਕੇ ਅਣਦੱਸੀ ਥਾਂ 'ਤੇ ਲੈਜਾਣ ਦਾ ਮਾਮਲਾ ਪਾਕਿਸਤਾਨ ਅੰਦਰ ਸਿੱਖਾਂ ਵਿਚ ਡਰ ਪੈਦਾ ਕਰਨ ਵਾਲਾ ਹੈ, ਜਿਸ ਬਾਰੇ ਉਥੋਂ ਦੀ ਸਰਕਾਰ ਨੂੰ ਤੁਰੰਤ ਸਪੱਸ਼ਟ ਕਰਨਾ ਚਾਹੀਦਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਜੇਕਰ ਇਹ ਖ਼ਬਰ ਦਰੁੱਸਤ ਹੈ ਤਾਂ ਇਸ ਤੋਂ ਮੰਦਭਾਗੀ ਗੱਲ ਹੋਰ ਨਹੀਂ ਹੋ ਸਕਦੀ। ੧੯ ਅਪ੍ਰੈਲ

## ਰਾਜਸਥਾਨ 'ਚ ਸਿੱਖ ਲੜਕੀ 'ਤੇ ਜ਼ੁਲਮ ਕਰਨ ਵਾਲਿਆਂ ਨੂੰ ਮਿਲਣ ਸਖ਼ਤ ਸਜ਼ਾਵਾਂ-ਐਡਵੋਕੇਟ ਧਾਮੀ

### ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਇਕ ਪੱਤਰ ਲਿਖ ਕੇ ਲੰਘੇ ਜਨਵਰੀ ਮਹੀਨੇ ਵਿਚ ਰਾਜਸਥਾਨ ਦੇ ਅਲਵਰ ਵਿਖੇ ਇਕ ਨਾਬਾਲਗ ਅਪਾਹਜ ਸਿੱਖ ਲੜਕੀ ਨਾਲ ਕੀਤੇ ਗਏ ਘਿਨੌਣੇ ਅਪਰਾਧ ਦੇ ਦੋਸ਼ੀਆਂ ਖਿਲਾਫ ਸਖ਼ਤ ਕਾਰਵਾਈ ਕਰਨ ਦੀ ਮੰਗ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪੱਤਰ ਰਾਹੀਂ ਪ੍ਰਧਾਨ ਮੰਤਰੀ ਨੂੰ ਲਿਖਿਆ ਹੈ ਕਿ ਲੰਘੀ ੧੧ ਜਨਵਰੀ ੨੦੨੨ ਨੂੰ ਅਲਵਰ ਵਿਖੇ ਫਲਾਈਓਵਰ

ਦੇ ਹੇਠਾਂ ਇਕ ਲੜਕੀ ਖੂਨ ਨਾਲ ਲਥਪਥ ਹਾਲਤ ਵਿਚ ਮਿਲੀ ਸੀ ਅਤੇ ਉਸ ਨੂੰ ਲੱਗੀਆਂ ਗੰਭੀਰ ਸੱਟਾਂ ਤੋਂ ਸਾਫ਼ ਸੀ ਕਿ ਦੋਸ਼ੀਆਂ ਨੇ ਉਸ ਨਾਲ ਅਨੈਤਿਕ ਹਰਕਤ ਕਰਨ ਮਗਰੋਂ ਉਸ ਨੂੰ ਫਲਾਈਓਵਰ ਤੋਂ ਹੇਠਾਂ ਸੁੱਟਿਆ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਦੇ ਕਰੀਬ ਚਾਰ ਮਹੀਨੇ ਬੀਤਣ ਬਾਅਦ ਵੀ ਦੋਸ਼ੀਆਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਗਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਅਲਵਰ ਦੇ ਮਾਲਾ ਖੇੜਾ ਪੁਲਿਸ ਥਾਣੇ ਵਿਚ ਵੱਖ-ਵੱਖ ਧਰਾਵਾਂ ਤਹਿਤ ੧੨ ਜਨਵਰੀ ੨੦੨੦ ਨੂੰ ਪਰਚਾ ਵੀ ਦਰਜ ਹੋਇਆ ਸੀ, ਪਰ ਪੁਲਿਸ ਨੇ ਅਜੇ ਤੀਕ ਕੋਈ ਗ੍ਰਿਫ਼ਤਾਰੀ ਨਹੀਂ ਪਾਈ। ਪੀੜਤ ਲੜਕੀ ਦੀ ਹਾਲਤ ਅਜੇ ਤੱਕ ਵੀ ਬੇਹੱਦ ਗੰਭੀਰ ਹੈ ਅਤੇ ਉਹ ਜੈਪੁਰ ਦੇ ਇਕ ਹਸਪਤਾਲ ਦੇ ਆਈਸੀਯੂ ਵਿਚ ਜੇਰੇ ਇਲਾਜ਼ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਸਬੰਧ ਵਿਚ ੧੭ ਜਵਨਰੀ ਅਤੇ ੫ ਮਾਰਚ ਨੂੰ ਦੋ ਵਾਰ ਰਾਜਿਸਥਾਨ ਦੇ ਮੁੱਖ ਮੰਤਰੀ ਸ੍ਰੀ ਅਸ਼ੋਕ ਗਹਿਲੋਤ ਨੂੰ ਪੱਤਰ ਵੀ ਲਿਖੇ ਜਾ ਚੁੱਕੇ ਹਨ। ਇਸੇ ਦੌਰਾਨ ਪਿਛਲੇ ੭੬ ਦਿਨਾਂ ਤੋਂ ਅਲਵਰ ਦੇ ਸ਼ਹੀਦ ਸਮਾਰਕ ਸਥਲ ਵਿਖੇ ਜ਼ਿਲ੍ਹਾ ਅਲਵਰ ਗੁਰਮਤਿ ਪ੍ਰਚਾਰ ਕਮੇਟੀ ਵੱਲੋਂ ਧਰਨਾ ਵੀ ਲਗਾਇਆ ਹੋਇਆ ਹੈ। ਪਰੰਤੂ ਦੁੱਖ ਦੀ ਗੱਲ ਹੈ ਕਿ ਇਸ ਸਭ ਦੇ ਬਾਵਜੂਦ ਵੀ ਰਾਜਿਸਥਾਨ ਸਰਕਾਰ ਵੱਲੋਂ ਮਾਮਲੇ 'ਤੇ ਸੰਜੀਦਾ ਰੁਖ ਨਹੀਂ ਅਪਨਾਇਆ ਜਾ ਰਿਹਾ। ਐਡਵੋਕੇਟ ਧਾਮੀ ਨੇ ਆਪਣੇ ਪੱਤਰ ਰਾਹੀਂ ਸ੍ਰੀ ਨਰਿੰਦਰ ਮੋਦੀ ਪਾਸੋਂ ਮੰਗ ਕੀਤੀ ਕਿ ਇਸ ਮਾਮਲੇ ਦੀ ਸੀਬੀਆਈ ਜਾਂ ਕਿਸੇ ਹੋਰ ਕੇਂਦਰੀ ਸਮਰੱਥ ਏਜੰਸੀ ਤੋਂ ਜਾਂਚ ਕਰਵਾ ਕੇ ਸਿੱਖ ਲੜਕੀ 'ਤੇ ਘਿਨੌਣਾ ਜ਼ੁਲਮ ਕਰਨ ਵਾਲਿਆਂ ਨੂੰ ਕਟਹਿਰੇ ਵਿਚ ਖੜ੍ਹਾ ਕੀਤਾ ਜਾਵੇ ਅਤੇ ਪੀੜਤ ਲੜਕੀ ਨੂੰ ਇਨਸਾਫ਼ ਦਿਵਾਇਆ ਜਾਵੇ। ੧੯ ਅਪ੍ਰੈਲ

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ 401ਵੇਂ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਨਗਰ ਕੀਰਤਨ

## 400 ਸਾਲਾ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਸਬੰਧੀ ਸਮਾਗਮ 'ਚ ਭਰਵੀਂ ਸ਼ਮੂਲੀਅਤ ਕਰਨ ਸੰਗਤਾਂ- ਐਡਵੋਕੇਟ ਧਾਮੀ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੧ਵੇਂ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਗਿਆ, ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪੰਥਕ ਸ਼ਖ਼ਸੀਅਤਾਂ, ਸ਼੍ਰੋਮਣੀ ਕਮੇਟੀ ਦੇ ਮੈਂਬਰਾਂ, ਅਧਿਕਾਰੀਆਂ ਅਤੇ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਸ਼ਮੂਲੀਅਤ ਕਰਕੇ ਗੁਰੂ ਸਾਹਿਬ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਇਸ ਮੌਕੇ ਗਤਕਾ ਪਾਰਟੀਆਂ ਨੇ ਸਿੱਖ ਜੰਗਜੂ ਕਲਾ ਦਾ ਪ੍ਰਗਟਾਵਾ ਕੀਤਾ ਅਤੇ ਬੈਂਡ ਪਾਰਟੀਆਂ ਨੇ ਮਨੋਹਰ ਧੁਨਾਂ ਨਾਲ ਨਗਰ ਕੀਰਤਨ ਦੀ ਸ਼ੋਭਾ ਵਧਾਈ। ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਗਤਾਂ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੰਦਿਆਂ ਕਿਹਾ ਕਿ ਪਿਛਲੇ ਸਾਲ ਗੁਰੂ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਮਨਾਇਆ ਗਿਆ ਸੀ ਅਤੇ ਇਸ ਵਾਰ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਨੂੰ ਸ਼੍ਰੋਮਣੀ ਕਮੇਟੀ ਪੰਥਕ ਰਵਾਇਤਾਂ ਅਨੁਸਾਰ ਮਨਾ ਰਹੀ ਹੈ। ਇਸ ਸਬੰਧ ਵਿਚ ਭਲਕੇ ੨੧ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਸਜਾਇਆ ਜਾ ਰਿਹਾ ਹੈ, ਜਿਸ ਵਿਚ

ਸਿੰਘ ਸਾਹਿਬਾਨ, ਸੰਤ ਮਹਾਂਪੁਰਸ਼, ਨਿਹੰਗ ਸਿੰਘ ਜਥੇਬੰਦੀਆਂ ਤੇ ਸਭਾ-ਸੁਸਾਇਟੀਆਂ ਦੇ ਨੁਮਾਇੰਦੇ ਅਤੇ ਵੱਡੀ ਗਿਣਤੀ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਸ਼ਾਮਲ ਹੋਣਗੀਆਂ। ਉਨ੍ਹਾਂ ਸੰਗਤ ਨੂੰ ਇਸ ਸਮਾਗਮ ਵਿਚ ਹਾਜ਼ਰੀ ਭਰਨ ਦੀ ਅਪੀਲ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਨੌਵੇਂ ਪਾਤਸ਼ਾਹ ਦਾ ਜੀਵਨ ਅਤੇ ਉਨ੍ਹਾਂ ਦੀ ਸ਼ਹਾਦਤ ਧਰਮ ਦੀ ਰਖਵਾਲੀ ਲਈ ਉਦਾਹਰਣ ਹੈ ਅਤੇ ਸਰਕਾਰਾਂ ਨੂੰ ਚਾਹੀਦਾ ਹੈ ਕਿ ਇਸ ਤੋਂ ਪ੍ਰੇਰਣਾ ਲੈ ਕੇ ਕੋਈ ਅਜਿਹਾ ਕਾਨੂੰਨ ਬਣਾਉਣ, ਜੋ ਕਿਸੇ ਦੀ ਧਾਰਮਿਕ ਅਜ਼ਾਦੀ 'ਤੇ ਹਮਲਾ ਕਰਨ ਵਾਲੇ ਅਤੇ ਧਾਰਮਿਕ ਚਿੰਨ੍ਹਾਂ ਦੀ ਬੇਅਦਬੀ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿਵਾ ਸਕੇ।

ਨਗਰ ਕੀਰਤਨ ਵਿਚ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਸਤਨਾਮ ਸਿੰਘ ਕਾਰਸੇਵਾ ਕਿਲ੍ਹਾ ਅਨੰਦਗੜ੍ਹ, ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਵਧੀਕ ਮੈਨੇਜਰ ਸ. ਜਗਤਾਰ ਸਿੰਘ, ਸ. ਸਤਨਾਮ ਸਿੰਘ ਰਿਆੜ, ਸ. ਇਕਬਾਲ ਸਿੰਘ ਮੁਖੀ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਚਿੱਟਾ ਨੇ ਵੀ ਹਾਜ਼ਰੀ ਭਰੀ।

**ਸ਼ਸਤਰਾਂ ਵਾਲੀ ਬੱਸ ਸੰਗਤਾਂ ਲਈ ਬਣੀ ਖਿੱਚ ਦਾ ਕੇਂਦਰ**

ਸ਼੍ਰੋਮਣੀ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਸਬੰਧੀ ਉਲੀਕੇ ਗਏ ਪ੍ਰੋਗਰਾਮਾਂ ਤਹਿਤ ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਬਾਹਰ ਗੁਰੂ ਸਾਹਿਬ ਦੇ ਸ਼ਸਤਰਾਂ ਬਸਤਰਾਂ ਵਾਲੀ ਵਿਸ਼ੇਸ਼ ਬੱਸ ਸੰਗਤ ਲਈ ਖਿੱਚ ਦਾ ਕੇਂਦਰ ਬਣੀ ਰਹੀ। ਇਸ ਬੱਸ ਵਿਚ ਨੌਵੇਂ ਅਤੇ ਦਸਵੇਂ ਪਾਤਸ਼ਾਹ ਜੀ ਨਾਲ ਸਬੰਧਤ ਸ਼ਸਤਰ ਅਤੇ ਹੋਰ ਨਿਸ਼ਾਨੀਆਂ ਸੁਸ਼ੋਭਿਤ ਹਨ, ਜਿਨ੍ਹਾਂ ਦੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਦਰਸ਼ਨ ਕੀਤੇ। ਦੱਸਣਯੋਗ ਹੈ ਕਿ ਇਹ ਬੱਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਤੋਂ ਵਿਸ਼ੇਸ਼ ਤੌਰ 'ਤੇ ਇਥੇ ਲਿਆਂਦੀ ਗਈ ਹੈ। ੨੦ ਅਪ੍ਰੈਲ

# ਅੰਮ੍ਰਿਤਸਰ ਨਗਰ ਨਿਗਮ ਦੇ ਕਮਿਸ਼ਨਰ ਸ੍ਰੀ ਸੰਦੀਪ ਰਿਸ਼ੀ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨਾਲ ਕੀਤੀ ਮੁਲਾਕਾਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਨਗਰ ਨਿਗਮ ਅੰਮ੍ਰਿਤਸਰ ਦੇ ਕਮਿਸ਼ਨਰ ਸ੍ਰੀ ਸੰਦੀਪ ਰਿਸ਼ੀ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਰਸਤਿਆਂ ਤੋਂ ਨਜਾਇਜ਼ ਕਬਜ਼ੇ ਹਟਾਉਣ, ਪਾਵਨ ਅਸਥਾਨ ਨਜ਼ਦੀਕ ਆਟੋ ਰਿਕਸ਼ਿਆਂ ਨੂੰ ਨਿਯਮਤ ਕਰਨ ਅਤੇ ਲੋੜ ਅਨੁਸਾਰ ਸੜਕਾਂ ਦੀ ਰਿਪੇਅਰ ਕਰਨ ਲਈ ਆਖਿਆ ਹੈ। ਸ੍ਰੀ ਸੰਦੀਪ ਰਿਸ਼ੀ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਦੌਰਾਨ ਐਡਵੋਕੇਟ ਧਾਮੀ ਨੂੰ ਮਿਲੇ ਸਨ, ਜਿਥੇ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਨਗਰ ਨਿਗਮ ਦੇ ਪ੍ਰਮੁੱਖ ਅਧਿਕਾਰੀ ਨੂੰ ਸੰਗਤਾਂ ਦੀਆਂ ਮੁਸ਼ਕਲਾਂ ਤੋਂ ਜਾਣੂ ਕਰਵਾਇਆ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਆਖਿਆ ਕਿ ਦੇਸ਼ ਵਿਦੇਸ਼ ਤੋਂ ਭਰਵੀਂ ਸੰਗਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਲਈ ਸ੍ਰੀ ਅੰਮ੍ਰਿਤਸਰ ਵਿਖੇ ਪੁੱਜਦੀ ਹੈ, ਪਰੰਤੂ ਇਸ ਪਾਵਨ ਅਸਥਾਨ ਨੂੰ ਆਉਂਦੇ ਰਸਤਿਆਂ ਦੀ ਹਾਲਤ ਠੀਕ ਨਾ ਹੋਣ ਕਾਰਨ ਉਨ੍ਹਾਂ ਨੂੰ ਭਾਰੀ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਨ੍ਹਾਂ ਰਸਤਿਆਂ 'ਤੇ ਨਜਾਇਜ਼ ਕਬਜ਼ਿਆਂ ਦੀ ਵੱਡੀ ਭਰਮਾਰ ਅਤੇ

ਆਟੋ ਰਿਕਸ਼ਿਆਂ ਦੀ ਭੀੜ ਦੀ ਸਮੱਸਿਆ ਕਾਰਨ ਸੰਗਤ ਚੰਗਾ ਪ੍ਰਭਾਵ ਨਹੀਂ ਲੈ ਕੇ ਜਾ ਰਹੀ। ਇਸ ਕਰਕੇ ਇਨ੍ਹਾਂ ਸਮੱਸਿਆਵਾਂ ਦਾ ਹੱਲ ਕੱਢਿਆ ਜਾਵੇ, ਤਾਂ ਜੋ ਸੰਗਤਾਂ ਬਿਨਾਂ ਪ੍ਰੇਸ਼ਾਨੀ ਦੇ ਸ਼ਾਂਤੀ ਨਾਲ ਗੁਰੂ ਘਰ ਨਤਮਸਤਕ ਹੋ ਸਕਣ। ਇਸ ਦੌਰਾਨ ਸ੍ਰੀ ਸੰਦੀਪ ਰਿਸ਼ੀ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਭਰੋਸਾ ਦਿਵਾਇਆ ਕਿ ਉਹ ਜਲਦ ਹੀ ਇਨ੍ਹਾਂ ਸਮੱਸਿਆਵਾਂ ਦੇ ਹੱਲ ਲਈ ਯਤਨ ਕਰਨਗੇ। ਉਨ੍ਹਾਂ ਕਿਹਾ ਕਿ ਇਸ ਨੂੰ ਲੈ ਕੇ ਨਗਰ ਨਿਗਮ ਦੀ ਇਕੱਤਰਤਾ ਵਿਚ ਵੀ ਵਿਚਾਰ-ਵਟਾਂਦਰਾ ਕੀਤਾ ਜਾਵੇਗਾ ਅਤੇ ਸੰਗਤ ਅਤੇ ਦੁਕਾਨਦਾਰਾਂ ਨੂੰ ਅਪੀਲ ਹੈ ਕਿ ਉਹ ਰਸਤਿਆਂ ਨੂੰ ਨਿਰਵਿਘਨ ਚਾਲੂ ਰੱਖਣ ਲਈ ਆਪੋ-ਆਪਣੀਆਂ ਦੁਕਾਨਾਂ ਦੇ ਅੰਦਰ ਤੱਕ ਹੀ ਸਮਾਨ ਰੱਖਣ, ਤਾਂ ਜੋ ਸੰਗਤ ਨੂੰ ਮੁਸ਼ਕਲਾਂ ਨਾ ਆਉਣ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਸੰਦੀਪ ਰਿਸ਼ੀ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਐਲਏ ਸ. ਪ੍ਰੀਤਪਾਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ ਆਦਿ ਮੌਜੂਦ ਸਨ। ੨੦ ਅਪ੍ਰੈਲ

# ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਮਨਾਇਆ ਭਗਤ ਧੰਨਾ ਜੀ ਦਾ ਜਨਮ ਦਿਹਾੜਾ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਗਤ ਧੰਨਾ ਜੀ ਦਾ ਜਨਮ ਦਿਹਾੜਾ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਸਬੰਧੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ।

ਇਸ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਭਗਤ ਧੰਨਾ ਜੀ ਦੇ ਜੀਵਨ ਇਤਿਹਾਸ ਤੋਂ ਜਾਣੂ ਕਰਵਾਇਆ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵਕੇਟ ਹਰਜਿੰਦਰ ਸਿੰਘ ਧਾਮੀ ਨੇ ਭਗਤ ਧੰਨਾ ਜੀ ਦੇ ਜਨਮ ਦਿਹਾੜੇ ਦੀ ਸੰਗਤਾਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਉਨ੍ਹਾਂ ਦਾ ਜੀਵਨ ਸੱਚੀ ਕਿਰਤ ਅਤੇ ਪਰਮਾਤਮਾ 'ਤੇ ਭਰੋਸੇ ਦੀ ਪ੍ਰੇਰਣਾ ਦਿੰਦਾ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਸਰਵਨ ਕੌਰ ਤੇੜਾ, ਸ. ਕੁਲਦੀਪ ਸਿੰਘ ਤੇੜਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਗੁਰਮੀਤ ਸਿੰਘ ਬੁੱਟਰ, ਤੇਜਿੰਦਰ ਸਿੰਘ ਪੱਡਾ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ। ੨੧ ਅਪ੍ਰੈਲ

# ਸ਼੍ਰੋਮਣੀ ਕਮੇਟੀ ਵੱਲੋਂ 400 ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਮੌਕੇ ਵਿਸ਼ਾਲ ਗੁਰਮਤਿ ਸਮਾਗਮ

## ਨੌਵੇਂ ਪਾਤਸ਼ਾਹ ਨੂੰ ਸਤਿਕਾਰ ਭੇਟ ਕਰਦਿਆਂ ਸਿੱਖ ਮਸਲਿਆਂ ਦਾ ਹੱਲ ਕਰੇ ਭਾਰਤ ਸਰਕਾਰ-ਐਡਵੋਕੇਟ ਧਾਮੀ

## ਕੇਂਦਰ ਸਰਕਾਰ ਦੇਸ਼ ਵੰਡ ਤੋਂ ਲੈ ਕੇ ਸਿੱਖਾਂ ਨਾਲ ਕੀਤੇ ਹਰ ਵਾਅਦੇ ਨੂੰ ਪੂਰਾ ਕਰੇ- ਗਿਆਨੀ ਹਰਪ੍ਰੀਤ ਸਿੰਘ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਵਰ੍ਹੇ ਦੀ ਸੰਪੂਰਨਤਾ ਅਤੇ ੪੦੧ਵੇਂ ਪ੍ਰਕਾਸ਼ ਪੁਰਬ ਮੌਕੇ ਕਰਵਾਏ ਗਏ ਵਿਸ਼ਾਲ ਗੁਰਮਤਿ ਸਮਾਗਮ ਦੌਰਾਨ ਸਿੱਖ ਮਸਲਿਆਂ ਦਾ ਤੁਰੰਤ ਹੱਲ ਕਰਨ ਲਈ ਭਾਰਤ ਸਰਕਾਰ ਨੂੰ ਸੰਜੀਦਾ ਹੋਣ ਦਾ ਸੁਨੇਹਾ ਦਿੱਤਾ ਗਿਆ। ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਜਾਏ ਗਏ ਇਸ ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਬਾਬਾ ਤੇਜਾ ਸਿੰਘ ਖੁਡਾ ਕੁਰਾਲਾ ਨਿਰਮਲੇ ਤੇ ਬਾਬਾ ਗੁਰਦਿਆਲ ਸਿੰਘ ਟਾਂਡੇ ਵਾਲਿਆਂ ਨੇ ਸੰਬੋਧਨ ਕਰਦਿਆਂ ਆਖਿਆ ਕਿ ਨੌਵੇਂ ਪਾਤਸ਼ਾਹ ਜੀ ਦਾ ਸਮੁੱਚਾ ਜੀਵਨ ਧਰਮ ਅਤੇ ਮਾਨਵਤਾ ਦੀ ਰਖਵਾਲੀ ਲਈ ਸੀ, ਪਰੰਤੂ ਦੁੱਖ ਦੀ ਗੱਲ ਹੈ ਕਿ ਅੱਜ ਗੁਰੂ ਸਾਹਿਬ ਦੇ ਵਰੋਸਾਏ ਸਿੱਖਾਂ ਦੇ ਹੱਕਾਂ ਨੂੰ ਦਬਾਇਆ ਜਾ ਰਿਹਾ ਹੈ। ਲੰਮੇ ਸਮੇਂ ਤੋਂ ਲਟਕਦੇ ਸਿੱਖ ਮਸਲੇ ਹੱਲ ਨਹੀਂ ਕੀਤੇ ਜਾ ਰਹੇ। ਉਨ੍ਹਾਂ ਕਿਹਾ ਕਿ ਦੇਸ਼ ਦੀ ਆਜ਼ਾਦੀ ਲਈ ਵੱਡੀਆਂ ਕੁਰਬਾਨੀਆਂ ਦੇਣ ਵਾਲੇ ਸਿੱਖਾਂ ਸਮੇਤ ਹਰ ਇਕ ਦੀ ਧਾਰਮਿਕ ਆਜ਼ਾਦੀ ਨੌਵੇਂ ਪਾਤਸ਼ਾਹ ਦੀ ਸੋਚ ਅਨੁਸਾਰ ਕਾਇਮ ਰਹਿਣੀ ਚਾਹੀਦੀ ਹੈ ਅਤੇ ਜੇਕਰ ਕਿਸੇ ਨਾਲ ਧੱਕਾ ਹੁੰਦਾ ਹੈ ਤਾਂ ਇਹ ਸਮਝਿਆ ਜਾਵੇਗਾ ਕਿ ਦਿੱਲੀ ਦੀ ਸਰਕਾਰ ਸੰਜੀਦਾ ਨਹੀਂ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਦਾ ਮੰਤਵ ਹਰ ਇਕ ਨੂੰ ਆਪਣਾ ਇਸ਼ਟ ਪੂਜਣ ਦਾ ਅਧਿਕਾਰ ਦਿਵਾਉਣਾ ਸੀ, ਪਰੰਤੂ ਅੱਜ ਭਾਰਤ ਅੰਦਰ ਗੁਰੂ ਸਾਹਿਬ ਦੀ ਸੋਚ ਤੋਂ ਉਲਟ ਜਾ ਕੇ ਘਟਗਿਣਤੀਆਂ ਦੀਆਂ ਧਾਰਮਿਕ ਮਾਨਤਾਵਾਂ ਨੂੰ ਦਬਾਇਆ ਜਾ ਰਿਹਾ ਹੈ। ਸਿੱਖ ਮਸਲੇ ਹੱਲ ਨਹੀਂ ਕੀਤੇ ਜਾ ਰਹੇ। ਉਨ੍ਹਾਂ ਕਿਹਾ ਕਿ ੧੯੪੭ ਦੀ ਦੇਸ਼ ਵੰਡ ਤੋਂ ਲੈ ਕੇ ਹੁਣ ਤੱਕ ਸਿੱਖਾਂ ਨਾਲ ਕੀਤੇ ਵਾਅਦੇ ਪੂਰੇ ਨਹੀਂ ਹੋਏ ਅਤੇ ਇਸੇ ਕਰਕੇ ਹੀ ਸਿੱਖਾਂ ਅੰਦਰ ਬੇਵਿਸ਼ਵਾਸੀ ਦਾ ਮਾਹੌਲ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਜ਼ੋਰ ਦੇ ਕੇ ਕਿਹਾ ਕਿ ਕੇਂਦਰ ਦੀ ਸਰਕਾਰ ਨੂੰ ਦੇਸ਼ ਵੰਡ ਤੋਂ ਲੈ ਕੇ ਸਿੱਖਾਂ ਨਾਲ ਕੀਤੇ ਹਰ ਵਾਅਦਿਆਂ ਨੂੰ ਪੂਰਾ ਕਰਨਾ ਚਾਹੀਦਾ ਹੈ, ਤਾਂ ਜੋ ਵਿਸ਼ਵਾਸ ਬਹਾਲੀ ਹੋ ਸਕੇ। ਉਨ੍ਹਾਂ ਕਿਹਾ ਕਿ ਇਸ ਵਿਚ ਕੋਈ ਲੁਕਵਾਂ ਪੱਖ ਨਹੀਂ ਹੈ ਕਿ ਅੱਜ ਸਿੱਖਾਂ 'ਤੇ ਹਮਲੇ ਹੋ ਰਹੇ ਹਨ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਪਣੇ ਸੰਬੋਧਨ ਦੌਰਾਨ ਗੁਰਬਾਣੀ 'ਤੇ ਸੋਚੀ ਸਮਝੀ ਸਾਜ਼ਿਸ਼ ਤਹਿਤ ਹੋ ਰਹੇ ਹਮਲਿਆਂ ਦਾ ਇਕਜੁਟ ਹੋ ਕੇ ਜਵਾਬ ਦੇਣ ਲਈ ਵੀ ਆਖਿਆ। ਉਨ੍ਹਾਂ ਕਿਹਾ ਕਿ ਬੀਤੇ ਦਿਨੀਂ

ਥਮਿੰਦਰ ਸਿੰਘ ਅਨੰਦ ਨਾਂ ਦੇ ਵਿਅਕਤੀ ਨੇ ਗੁਰਬਾਣੀ ਨੂੰ ਤੋੜ ਮਰੋੜ ਕੇ ਪ੍ਰਕਾਸ਼ਤ ਕੀਤਾ ਹੈ, ਜਿਸ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ੩ ਮਈ ਨੂੰ ਪੰਥਕ ਇਕੱਠ ਬੁਲਾਇਆ ਗਿਆ ਹੈ। ਇਸ ਇਕੱਤਰਤਾ ਮੌਕੇ ਜੋ ਵੀ ਸਾਂਝੀ ਰਾਇ ਬਣੇਗੀ ਉਸ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਠੋਸ ਫੈਸਲਾ ਲਿਆ ਜਾਵੇਗਾ। ਉਨ੍ਹਾਂ ਵਿਦੇਸ਼ਾਂ 'ਚ ਵੱਸਦੇ ਸਿੱਖਾਂ ਨੂੰ ਆਪਣੀਆਂ ਅਗਲੀਆਂ ਪੀੜ੍ਹੀਆਂ ਨੂੰ ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਨਾਲ ਜੋੜੀ ਰੱਖਣ ਲਈ ਯਤਨ ਕਰਨ ਦੀ ਅਪੀਲ ਵੀ ਕੀਤੀ।

ਸਮਾਗਮ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੧ਵੇਂ ਮੌਕੇ ਭਾਰਤ ਸਰਕਾਰ ਨੂੰ ਸਿੱਖ ਮਸਲਿਆਂ ਦੇ ਹੱਲ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਅੱਜ ਜਦੋਂ ਕੇਂਦਰ ਸਰਕਾਰ ਵੱਲੋਂ ਵੀ ਦਿੱਲੀ ਦੇ ਲਾਲ ਕਿਲ੍ਹੇ 'ਤੇ ਸਮਾਗਮਾਂ ਦਾ ਆਯੋਜਨ ਕੀਤਾ ਜਾ ਰਿਹਾ ਹੈ, ਤਾਂ ਚੰਗਾ ਹੁੰਦਾ ਜੇਕਰ ਪ੍ਰਧਾਨ ਮੰਤਰੀ ਗੁਰੂ ਸਾਹਿਬ ਨੂੰ ਸਮਰਪਿਤ ਹੁੰਦਿਆਂ ਸਿੱਖ ਬੰਦੀਆਂ ਨੂੰ ਰਿਹਾਅ ਕਰਨ, ਸਿੱਖ ਗੁਰਧਾਮਾਂ ਦਾ ਪ੍ਰਬੰਧ ਪੰਥ ਨੂੰ ਸੌਂਪਣ ਅਤੇ ਸਿੱਖਾਂ 'ਤੇ ਦੇਸ਼ ਅੰਦਰ ਹੁੰਦੇ ਨਸਲੀ ਹਮਲਿਆਂ ਸਬੰਧੀ ਕੋਈ ਠੋਸ ਕਦਮ ਉਠਾਉਣ ਦਾ ਐਲਾਨ ਕਰਦੇ। ਉਨ੍ਹਾਂ ਆਖਿਆ ਕਿ ਨੌਵੇਂ ਪਾਤਸ਼ਾਹ ਨੇ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਦਬਾਉਣ ਵਾਲਿਆਂ ਵਿਰੁੱਧ ਅਜ਼ਾਦ ਬੁਲੰਦ ਕੀਤੀ ਸੀ, ਪਰ ਅੱਜ ਉਨ੍ਹਾਂ ਦੇ ਧਰਮ ਅਨੁਯਾਈਆਂ ਨੂੰ ਦੇਸ਼ ਅੰਦਰ ਧਰਮ ਦੀਆਂ ਮਾਨਵਾਤਾਂ 'ਤੇ ਪਹਿਰਾ ਦੇਣ ਤੋਂ ਰੋਕਿਆ ਜਾ ਰਿਹਾ ਹੈ। ਕਦੀ ਕਿਰਪਾਨ ਅਤੇ ਕਦੀ ਦਸਤਾਰ ਆਦਿ ਦੇ ਮਸਲੇ ਜਾਣਬੁਝ ਕੇ ਉਲਝਾਏ ਜਾ ਰਹੇ ਹਨ ਅਤੇ ਦੁੱਖ ਇਸ ਗੱਲ ਦਾ ਹੈ ਕਿ ਸਰਕਾਰਾਂ ਨੂੰ ਲਿਖਣ ਦੇ ਬਾਵਜੂਦ ਵੀ ਅਜਿਹੀਆਂ ਘਟਨਾਵਾਂ ਰੁਕ ਨਹੀਂ ਰਹੀਆਂ। ਉਨ੍ਹਾਂ ਸਰਕਾਰ ਨੂੰ ਇਨ੍ਹਾਂ ਮਾਮਲਿਆਂ 'ਤੇ ਸੰਜੀਦਾ ਰੁਖ ਅਪਨਾਉਣ ਦੀ ਅਪੀਲ ਕੀਤੀ।

ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਕਿਹਾ ਕਿ ਨੌਵੇਂ ਪਾਤਸ਼ਾਹ ਦੇ ੪੦੦ ਸਾਲਾ ਪ੍ਰਕਾਸ਼ ਦਿਹਾੜੇ ਨੂੰ ਨਤਮਸਤਕ ਹੁੰਦਿਆਂ ਭਾਰਤੀ ਸੰਸਦ ਅੰਦਰ ੧੯੮੪ 'ਚ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਹਮਲੇ, ਦਿੱਲੀ ਸਿੱਖ ਕਤਲੇਆਮ ਦੀ ਮੁਆਫ਼ੀ ਮੰਗਣ ਦੀ ਪਹਿਲ ਕਦਮੀ ਹੋਵੇ ਅਤੇ ਇਸ ਦੇ ਨਾਲ ਹੀ ਵੱਖਰੀ ਹਰਿਆਣਾ ਗੁਰਦੁਆਰਾ ਕਮੇਟੀ ਨੂੰ ਰੱਦ ਕਰਨ ਦਾ ਮਤਾ, ਕਾਲੀ ਸੂਚੀ ਖਤਮ ਕਰਨ ਅਤੇ ਸਿੱਖ ਬੰਦੀਆਂ ਨੂੰ ਰਿਹਾਅ ਕਰਨ, ਧਾਰਾ ੨੫-ਬੀ ਖਤਮ ਕਰਨ, ਗੁਰਧਾਮਾਂ ਦੇ ਲਟਕਦੇ ਮਸਲੇ ਅਤੇ ਸਿੱਖ ਸੰਸਥਾਵਾਂ ਨਾਲ ਜੁੜੇ ਸਰੋਕਾਰਾਂ ਨੂੰ ਤਵੱਜੋਂ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਇਸ ਨਾਲ ਕੇਂਦਰ ਦੀ ਸਿੱਖਾਂ ਪ੍ਰਤੀ ਭਾਵਨਾ ਦੇ ਸ਼ੁਧੀਕਰਨ ਦਾ ਪਤਾ ਲੱਗ ਸਕੇਗਾ।

ਸਮਾਗਮ 'ਚ ਪੁੱਜੀਆਂ ਵੱਖ-ਵੱਖ ਸ਼ਖ਼ਸੀਅਤਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਿਰੋਪਾਓ ਦੇ ਕੇ ਸਨਮਾਨ ਦਿੱਤਾ ਗਿਆ। ਪੁੱਜੀਆਂ ਸ਼ਖ਼ਸੀਅਤਾਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਸਰਵਨ ਸਿੰਘ ਕੁਲਾਰ, ਭਾਈ ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਰਾਮ ਸਿੰਘ, ਸ. ਕੇਵਲ ਸਿੰਘ ਬਾਦਲ, ਸ. ਗੁਰਨਾਮ ਸਿੰਘ ਜੱਸਲ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਕਿਰਨਜੋਤ ਕੌਰ, ਸ. ਜਸਪਾਲ ਸਿੰਘ ਤਲਵੰਡੀ ਭਾਈ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਬੀਬੀ ਸਵਰਨ ਕੌਰ ਤੇੜਾ, ਸ. ਅਵਤਾਰ ਸਿੰਘ ਵਣਵਾਲਾ, ਸ. ਕੁਲਦੀਪ ਸਿੰਘ ਤੇੜਾ, ਮਹਾਂਪੁਰਖਾਂ ਵਿੱਚੋਂ ਬਾਬਾ ਗੁਰਮੇਜ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਵੱਲੋਂ ਬਾਬਾ ਅਵਤਾਰ ਸਿੰਘ, ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਵੱਲੋਂ ਬਾਬਾ ਗੁਰਪ੍ਰੀਤ ਸਿੰਘ, ਬਾਬਾ ਅਮਰਜੀਤ ਸਿੰਘ

ਹਰਖੋਵਾਲ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ ਵਾਲੇ, ਬਾਬਾ ਲੱਖਾ ਸਿੰਘ ਨਾਨਕਸਰ ਕਲੇਰਾਂ ਵਾਲਿਆਂ ਵੱਲੋਂ ਸੇਵਾਦਾਰ ਬਾਬਾ ਅਵਨੀਤ ਸਿੰਘ, ਬਾਬਾ ਸੱਜਣ ਸਿੰਘ ਗੁਰੂ ਕੇ ਬੇਰ, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ, ਬਾਬਾ ਮੇਜਰ ਸਿੰਘ ਵਾਂ, ਬਾਬਾ ਜੋਗਾ ਸਿੰਘ, ਬਾਬਾ ਰਣਜੋਧ ਸਿੰਘ ਸ਼ਾਮ ਚੁਰਾਸੀ, ਬਾਬਾ ਲਖਵਿੰਦਰ ਸਿੰਘ ਪਾਰਸ (ਅੰਬਾਲਾ), ਬਾਬਾ ਮੁਕੰਦ ਸਿੰਘ, ਬਾਬਾ ਦਿਲਬਾਗ ਸਿੰਘ ਸੇਵਾ ਪੰਥੀ, ਬਾਬਾ ਸੁਖਵਿੰਦਰ ਸਿੰਘ ਮਲਕਪੁਰ, ਬਾਬਾ ਸਰਵਨ ਸਿੰਘ ਮਲਕਪੁਰ ਵਾਲੇ, ਬਾਬਾ ਗੁਰਦੀਪ ਸਿੰਘ ਖੁਜਾਲੇ ਵਾਲੇ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਮੇਜਰ ਸਿੰਘ ਸੋਢੀ, ਬਾਬਾ ਪ੍ਰਗਟ ਸਿੰਘ, ਬਾਬਾ ਹਰਜਿੰਦਰ ਸਿੰਘ ਸ੍ਰੀ ਮੁਕਤਸਰ ਸਾਹਿਬ, ਬਾਬਾ ਨਰਿੰਦਰ ਸਿੰਘ, ਬਾਬਾ ਮੌਜ ਦਾਸ, ਗ੍ਰੰਥੀ ਸਭਾ ਤੋਂ ਗਿਆਨੀ ਨਰਿੰਦਰ ਸਿੰਘ ਤੇ ਭਾਈ ਕੁਲਦੀਪ ਸਿੰਘ, ਜਵੱਦੀ ਟਕਸਾਲ ਤੋਂ ਭਾਈ ਗੁਰਵਿੰਦਰ ਸਿੰਘ, ਬਾਬਾ ਬਲਵਿੰਦਰ ਸਿੰਘ ਤੁੰਗ, ਬਾਬਾ ਸੁਰਿੰਦਰ ਸਿੰਘ ਮਿੱਠੇ ਟਿਵਾਣੇ ਵਾਲੇ, ਬਾਬਾ ਗੁਰਭੇਜ ਸਿੰਘ, ਬਾਬਾ ਗੁਰਦੇਵ ਸਿੰਘ ਤਰਸਿੱਕਾ, ਬਾਬਾ ਹਰਦੇਵ ਸਿੰਘ ਤਲਵੰਡੀ ਰਾਈਆ, ਨਿਰਮਲੇ ਸੰਪ੍ਰਦਾ ਵੱਲੋਂ ਵਰਿੰਦਰ ਮੁਨੀ ਜੀ, ਬਾਬਾ ਮਨਜੀਤ ਸਿੰਘ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਸ. ਬਲਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਨਿਰਵੈਲ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਚਿੱਟਾ ਸਮੇਤ ਸੰਗਤਾਂ ਹਾਜ਼ਰ ਸਨ।

**ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜੇ ਜਲੌ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੧ਵੇਂ ਪ੍ਰਕਾਸ਼ ਪੁਰਬ ਮੌਕੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਤੋਸ਼ਾਖਾਨਾ ਦੀਆਂ ਬੇਸ਼ਕੀਮਤੀ ਸੁੰਦਰ ਵਸਤਾਂ ਦੇ ਸੁੰਦਰ ਜਲੌ ਸਜਾਏ ਗਏ। ਇਸੇ ਦੌਰਾਨ ਵਿਸ਼ੇਸ਼ ਬੱਸ ਵਿਚ ਸੁਸ਼ੋਭਿਤ ਗੁਰੂ ਸਾਹਿਬਾਨ ਦੇ ਸ਼ਸਤਰਾਂ ਬਸਤਰਾਂ ਦੇ ਸੰਗਤ ਨੇ ਦਰਸ਼ਨ ਕੀਤੇ ਅਤੇ ਚਿੱਤਰ ਪ੍ਰਦਰਸ਼ਨੀ ਰਾਹੀਂ ਸਿੱਖ ਇਤਿਹਾਸ ਸਬੰਧੀ ਜਾਣਕਾਰੀ ਹਾਸਲ ਕੀਤੀ। ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਬਾਹਰ ਇਕ ਵੱਡ-ਅਕਾਰੀ ਸਕਰੀਨ ਰਾਹੀਂ ਸੰਗਤਾਂ ਨੂੰ ਨੌਵੇਂ ਪਾਤਸ਼ਾਹ ਦੇ ਜੀਵਨ ਇਤਿਹਾਸ ਸੰਬੰਧੀ ਤਿਆਰ ਕੀਤੀ ਡਾਕੂਮੈਂਟਰੀ ਵੀ ਦਿਖਾਈ ਗਈ। ਬੀਤੀ ਰਾਤ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਕੀਰਤਨ ਦਰਬਾਰ ਵੀ ਸਜਾਇਆ ਗਿਆ, ਜਿਸ ਵਿਚ ਪੰਥ ਪ੍ਰਸਿੱਧ ਕੀਰਤਨੀ ਜਥਿਆਂ ਨੇ ਹਾਜ਼ਰੀ ਭਰੀ। ਗੁਰੂ ਕੇ ਲੰਗਰ ਨਿਰਵਿਘਨ ਚੱਲਦੇ ਰਹੇ। ੨੧ ਅਪ੍ਰੈਲ

# ਪਾਕਿਸਤਾਨ ਗੁਰਦੁਆਰਾ ਕਮੇਟੀ ਦੇ ਸਾਬਕਾ ਪ੍ਰਧਾਨ ਦੇ ਪਰਿਵਾਰ 'ਤੇ ਹਮਲੇ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ. ਮਸਤਾਨ ਸਿੰਘ ਦੇ ਪਰਿਵਾਰ 'ਤੇ ਹੋਏ ਹਮਲੇ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਪਾਕਿਸਤਾਨ ਸਰਕਾਰ ਅਤੇ ਖਾਸਕਰ ਓਕਾਫ ਬੋਰਡ ਪਾਸੋਂ ਹਮਲਾ ਕਰਨ ਵਾਲਿਆਂ 'ਤੇ ਸਖ਼ਤ ਕਾਰਵਾਈ ਕਰਨ ਦੀ ਮੰਗ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਭੂ-ਮਾਫੀਆ ਵੱਲੋਂ ਸਿੱਖ ਆਗੂ ਅਤੇ ਉਸ ਦੇ ਪਰਿਵਾਰ 'ਤੇ ਹਮਲਾ ਕਰਨਾ ਘਟਗਿਣਤੀਆਂ ਸਿੱਖਾਂ ਨਾਲ ਵੱਡਾ ਧੱਕਾ ਹੈ, ਜਿਸ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ।

ਉਨ੍ਹਾਂ ਕਿਹਾ ਕਿ ਜੇਕਰ ਪਾਕਿਸਤਾਨ ਅੰਦਰ ਸ. ਮਸਤਾਨ ਸਿੰਘ ਵਰਗੇ ਜਾਣੇ-ਪਛਾਣੇ ਸਿੱਖ ਆਗੂ ਦਾ ਪਰਿਵਾਰ ਹੀ ਸੁਰੱਖਿਅਤ ਨਹੀਂ ਹੈ ਤਾਂ ਫਿਰ ਆਮ ਸਿੱਖ ਕਿਵੇਂ ਸੁਰੱਖਿਅਤ ਹੋ ਸਕਦੇ ਹਨ। ਉਨ੍ਹਾਂ ਪਾਕਿਸਤਾਨ ਸਰਕਾਰ ਨੂੰ ਕਿਹਾ ਕਿ ਇਸ ਸਬੰਧ ਵਿਚ ਵਿਸ਼ੇਸ਼ ਧਿਆਨ ਦੇਵੇ ਅਤੇ ਉਥੇ ਵੱਸਦੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਵੇ। ਐਡਵੋਕੇਟ ਧਾਮੀ ਨੇ ਭਾਰਤ ਸਰਕਾਰ ਨੂੰ ਵੀ ਅਪੀਲ ਕੀਤੀ ਕਿ ਉਹ ਕੂਟਨੀਤਕ ਪੱਧਰ 'ਤੇ ਪਾਕਿਸਤਾਨ ਸਰਕਾਰ ਨਾਲ ਗੱਲ ਕਰੇ ਅਤੇ ਸਿੱਖਾਂ ਦੇ ਜਾਨ-ਮਾਲ ਦੀ ਸੁਰੱਖਿਆ ਲਈ ਢੁੱਕਵੇਂ ਕਦਮ ਚੁੱਕੇ। ੨੧ ਅਪ੍ਰੈਲ

# ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦਰਵਾਜਿਆਂ 'ਤੇ ਸਕੈਨਰ ਮਸ਼ੀਨਾਂ ਲਗਾਉਣ ਦਾ ਫੈਸਲਾ

## ਸਰਾਵਾਂ, ਵਾਹਨ ਪਾਰਕਿੰਗ ਤੇ ਦਫ਼ਤਰੀ ਕੰਪਲੈਕਸ ਬਣਾਉਣ ਲਈ ਜੀ.ਟੀ. ਰੋਡ 'ਤੇ ਖਰੀਦੀ ਜਾਵੇਗੀ ਜ਼ਮੀਨ -ਐਡਵੋਕੇਟ ਧਾਮੀ

## ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਲਏ ਕਈ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ 'ਚ ਇਥੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦਰਵਾਜਿਆਂ 'ਤੇ ਸਕੈਨਰ ਮਸ਼ੀਨਾਂ ਲਗਾਉਣ ਦਾ ਫੈਸਲਾ ਕੀਤਾ ਗਿਆ ਹੈ। ਇਸ ਤੋਂ ਇਲਾਵਾ ਹੋਰ ਕਈ ਅਹਿਮ ਫੈਸਲਿਆਂ ਨੂੰ ਵੀ ਅੰਤ੍ਰਿੰਗ ਕਮੇਟੀ ਨੇ ਪ੍ਰਵਾਨਗੀ ਦਿੱਤੀ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੇਸ਼ ਵਿਦੇਸ਼ ਤੋਂ ਲੱਖਾਂ ਸੰਗਤਾਂ ਨਤਮਸਤਕ ਹੋਣ ਪੁੱਜਦੀਆਂ ਹਨ ਅਤੇ ਇਥੇ ਪ੍ਰਬੰਧਾਂ ਨੂੰ ਹੋਰ ਚੁਸਤ ਦਰੁਸਤ ਬਨਾਉਣ ਲਈ ਹਰ ਦਰਵਾਜ਼ੇ 'ਤੇ ਸਕੈਨਰ ਮਸ਼ੀਨਾਂ ਲਗਾਈਆਂ ਜਾਣਗੀਆਂ। ਉਨ੍ਹਾਂ ਦੱਸਿਆ ਕਿ ਮੌਜੂਦਾ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੰਗਤ ਦੀ ਵੱਡੀ ਆਮਦ ਬਣੀ ਰਹਿੰਦੀ ਹੈ, ਜਿਸ ਦੇ ਠਹਿਰਣ ਲਈ ਨਵੀਆਂ ਸਰਾਵਾਂ ਦੀ ਵੱਡੀ ਲੋੜ ਹੈ। ਇਸ ਸਬੰਧ ਵਿਚ ਅੰਤ੍ਰਿੰਗ ਕਮੇਟੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਨਗਰ ਨਿਗਮ ਦੀ ਹੱਦ ਤੋਂ ਬਾਹਰ ਖਾਸਕਰ ਜੀ. ਟੀ. ਰੋਡ 'ਤੇ ਜ਼ਮੀਨ ਖਰੀਦਣ ਦਾ ਫੈਸਲਾ ਲਿਆ ਹੈ। ਇਸ ਕਾਰਜ ਲਈ ਇਕ ਸਬ-ਕਮੇਟੀ ਸਥਾਪਤ ਕੀਤੀ ਗਈ ਹੈ, ਜੋ ਜ਼ਮੀਨ ਦੀ ਤਲਾਸ਼ ਕਰਕੇ ਆਪਣੀ ਰਿਪੋਰਟ ਦੇਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਸ੍ਰੀ ਅੰਮ੍ਰਿਤਸਰ ਤੋਂ ਬਾਹਰ ਜੀ.ਟੀ. ਰੋਡ 'ਤੇ ਖਰੀਦੀ ਜਾਣ ਵਾਲੀ ਇਸ ਜਗ੍ਹਾ ਵਿਚ ਵੱਡੀਆਂ ਸਰਾਵਾਂ ਦਾ ਪ੍ਰਬੰਧ ਕੀਤਾ ਜਾਵੇਗਾ, ਜਿਥੋਂ ਵਿਸ਼ੇਸ਼ ਗੱਡੀਆਂ ਲਗਾ ਕੇ ਸੰਗਤ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨਾਂ ਲਈ ਲਿਆਂਦਾ ਜਾਵੇਗਾ। ਇਥੇ ਵਿਸ਼ਾਲ ਪਾਰਕਿੰਗ ਦੇ ਪ੍ਰਬੰਧ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਦੇ ਕੁਝ ਦਫ਼ਤਰ ਵੀ ਤਬਦੀਲ ਕਰਨ ਦੀ ਵੀ ਯੋਜਨਾ ਹੈ।

ਐਡਵੋਕੇਟ ਧਾਮੀ ਨੇ ਦੱਸਿਆ ਕਿ ਭਵਿੱਖ ਵਿਚ ਸ਼੍ਰੋਮਣੀ ਕਮੇਟੀ ਦੀਆਂ ਖੇਡ ਅਕੈਡਮੀਆਂ ਦੀ ਕਾਰਗੁਜ਼ਾਰੀ ਨੂੰ ਹੋਰ ਬੇਹਤਰ ਬਣਾਉਣ ਲਈ ਇਕ ਸਬ ਕਮੇਟੀ ਦਾ ਗਠਨ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਕਬੱਡੀ ਅਤੇ ਹਾਕੀ ਦੀਆਂ ਅਕੈਡਮੀਆਂ ਸ਼੍ਰੋਮਣੀ ਕਮੇਟੀ ਵੱਲੋਂ ਚਲਾਈਆਂ ਜਾ ਰਹੀਆਂ ਹਨ, ਜਿਨ੍ਹਾਂ ਦਾ ਹੋਰ ਵਿਸਥਾਰ ਕੀਤਾ ਜਾਵੇਗਾ। ਇਸ ਦੇ ਨਾਲ ਹੀ ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਮਈ ਮਹੀਨੇ ਤੋਂ ਪੰਜਾਬ ਸਮੇਤ ਦੇਸ਼ ਭਰ ਵਿਚ ਸਰਗਰਮ ਧਰਮ ਪ੍ਰਚਾਰ ਮੁਹਿੰਮ ਵਿੱਢੀ ਜਾਵੇਗੀ। ਇਸ ਨੂੰ ਲੈ ਕੇ ਭਾਰਤ ਅੰਦਰ ਸਥਾਪਤ ੧੩ ਸਿੱਖ ਮਿਸ਼ਨ ਅਤੇ ਪੰਜਾਬ ਦੇ ਹਰ ਹਲਕੇ ਵਿਚ ਪ੍ਰਚਾਰਕ

ਵੱਡੇ ਅੰਮ੍ਰਿਤ ਸੰਚਾਰ ਅਤੇ ਕੀਰਤਨ ਸਮਾਗਮ ਕਰਵਾਉਣਗੇ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਸੋਲਰ ਸਿਸਟਮ ਸਥਾਪਤ ਕਰਨ ਨੂੰ ਵੀ ਪ੍ਰਵਾਨਗੀ ਦਿੱਤੀ ਹੈ, ਜਿਸ ਦੀ ਸੇਵਾ ਗੁਰਸ਼ਬਦ ਪ੍ਰਚਾਰ ਸਭਾ ਕਰਵਾਏਗੀ। ਇਸੇ ਦੌਰਾਨ ਐਡਵੋਕੇਟ ਧਾਮੀ ਨੇ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨਾਂ ਦੀ ਪਰਕਿਰਿਆ ਸੁਖਾਲੀ ਕੀਤੀ ਜਾਵੇ, ਤਾਂ ਜੋ ਵੱਧ ਤੋਂ ਵੱਧ ਸੰਗਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਅਸਥਾਨ ਦੇ ਦਰਸ਼ਨ ਕਰਨ ਸਕਣ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਬਾਬਾ ਗੁਰਪ੍ਰੀਤ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਸ. ਹਰਭਜਨ ਸਿੰਘ ਵਕਤਾ, ਸ. ਗੁਰਚਰਨ ਸਿੰਘ ਕੁਹਾਲਾ, ਸ. ਅਜ਼ਾਦਦੀਪ ਸਿੰਘ, ਸ. ਗੁਰਨਾਮ ਸਿੰਘ, ਸ. ਲਖਬੀਰ ਸਿੰਘ ਆਦਿ ਮੌਜੂਦ ਸਨ। ੨੯ ਅਪ੍ਰੈਲ

## ਅਮਰੀਕਾ ਦੇ ਚਾਰ ਸੈਨੇਟਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਅਮਰੀਕਾ ਦੇ ਚਾਰ ਸੈਨੇਟਰ ਅਤੇ ਇਕ ਪ੍ਰਤੀਨਿਧੀ ਕਾਂਗਰਸ ਮੈਨ ਨੇ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਨ੍ਹਾਂ ਵਿਚ ਨਿਊਯਾਰਕ ਦੀ ਸੈਨੇਟਰ ਕਰਸਟਨ ਗਿੱਲੀਬਰਾਂਡ, ਨਿਊਜਰਸੀ ਦੇ ਸੈਨੇਟਰ ਕੋਰੀ ਬੂਕਰ, ਰੋਡ ਆਈਲੈਂਡ ਦੇ ਸੈਨੇਟਰ ਸ਼ੈਲਡਨ ਵਾਈਟਹਾਊਸ, ਐਰੀਜ਼ੋਨਾ ਦੇ ਸੈਨੇਟਰ ਮਾਰਕ ਕੈਲੀ ਅਤੇ ਪ੍ਰਤੀਨਿਧੀ ਕਾਂਗਰਸ ਮੈਨ ਮੋਨਡੇਅਰ ਜੋਨਸ ਸ਼ਾਮਲ ਸਨ। ਇਸ ਤੋਂ ਇਲਾਵਾ ਇਨ੍ਹਾਂ ਸੈਨੇਟਰਾਂ ਦੇ ਕੁਝ ਪਰਿਵਾਰਕ ਮੈਂਬਰ ਅਤੇ ਦਿੱਲੀ ਸਥਿਤ ਅਮਰੀਕੀ ਦੂਤਾਵਾਸ ਦੇ ਅਧਿਕਾਰੀ ਪੈਟਰੀਸ਼ੀਆ ਲਾਸੀਨਾ ਤੇ ਡੇਨ ਰੋਬਿਨਸ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ। ਅਮਰੀਕੀ ਸੈਨੇਟਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਤੋਂ ਪਹਿਲਾਂ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਵੀ ਗਏ ਜਿਥੇ ਉਨ੍ਹਾਂ ਨੂੰ ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਨੇ ਲੰਗਰ ਦੀ ਮਰਯਾਦਾ ਬਾਰੇ ਜਾਣਕਾਰੀ ਦਿੱਤੀ। ਇਸੇ ਦੌਰਾਨ ਅਮਰੀਕੀ ਆਗੂਆਂ ਨੂੰ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਵਧੀਕ ਮੈਨੇਜਰ ਸ. ਸਤਨਾਮ ਸਿੰਘ ਰਿਆੜ ਅਤੇ ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਅਤੇ ਸਿੱਖ ਧਰਮ ਨਾਲ ਸਬੰਧਤ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਨਿਊਯਾਰਕ ਦੀ ਸੈਨੇਟਰ ਕਰਸਟਨ ਗਿੱਲੀਬਰਾਂਡ ਨੇ ਕਿਹਾ ਕਿ ਇਸ ਪਾਵਨ ਅਸਥਾਨ 'ਤੇ ਆ ਕੇ ਉਹ ਸਿਰਫ ਪ੍ਰਭਾਵਿਤ ਹੀ ਨਹੀਂ ਹੋਏ ਸਗੋਂ ਵਿਸਮਾਦੀ ਵੀ ਹੋਏ ਹਨ। ਉਨ੍ਹਾਂ ਸਿੱਖ ਭਾਈਚਾਰੇ ਵੱਲੋਂ ਬਿਨ੍ਹਾਂ ਭੇਦਭਾਵ ਦੇ ਲੰਗਰ ਦੀ ਪ੍ਰੰਪਰਾਵਾ ਨੂੰ ਵਡਿਆਇਆ ਅਤੇ ਅਮਰੀਕਾ ਵਿਚ ਵਸਦੇ ਸਿੱਖਾਂ

ਦੇ ਸਮਰਥਨ ਦੀ ਗੱਲ ਵੀ ਆਖੀ। ਉਨ੍ਹਾਂ ਕਿਹਾ ਕਿ ਸਾਨੂੰ ਇਹ ਜਾਣ ਕੇ ਬੇਹੱਦ ਚੰਗਾ ਲੱਗਾ ਹੈ ਕਿ ਇਥੇ ਦੁਨੀਆਂ ਦੇ ਹਰ ਧਰਮ ਦੇ ਲੋਕ ਆ ਕੇ ਆਪਣੀ ਸ਼ਰਧਾ ਪ੍ਰਗਟਾ ਸਕਦੇ ਹਨ।

ਇਸ ਮੌਕੇ ਪੰਜਾਬ ਦੇ ਕੈਬਨਿਟ ਮੰਤਰੀ ਸ. ਹਰਜੋਤ ਸਿੰਘ ਬੈਂਸ, ਵਿਧਾਇਕ ਬੀਬੀ ਬਲਜਿੰਦਰ ਕੌਰ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ ਆਦਿ ਮੌਜੂਦ ਸਨ। ੨੨ ਅਪ੍ਰੈਲ

## ਸ਼੍ਰੋਮਣੀ ਕਮੇਟੀ ਦੇ ਸੇਵਾ-ਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ

ਅੰਮ੍ਰਿਤਸਰ- ਬੀਤੇ ਸਮੇਂ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀਆਂ ਨੂੰ ਮੁਲਾਜ਼ਮ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸਾਬਕਾ ਮੁਲਾਜ਼ਮਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਚੀਫ ਅਕਾਊਂਟੈਂਟ ਸ. ਇੰਦਰਪਾਲ ਸਿੰਘ, ਇੰਚਾਰਜ ਸ. ਹਰਜਿੰਦਰ ਸਿੰਘ, ਅਕਾਊਂਟੈਂਟ ਸ. ਗੋਪਾਲ ਸਿੰਘ, ਸਹਾਇਕ ਸੁਪਰਵਾਈਜ਼ਰ ਸ. ਸ਼ਲਿੰਦਰਜੀਤ ਸਿੰਘ, ਮੈਨੇਜਰ ਸ. ਕਰਨੈਲ ਸਿੰਘ ਨਾਭਾ, ਮੀਤ ਖ਼ਜ਼ਾਨਚੀ ਸ. ਰਾਮ ਸਿੰਘ, ਗੁਰਦੁਆਰਾ ਇੰਸਪੈਕਟਰ ਸ. ਕੁਲਬੀਰ ਸਿੰਘ, ਹੈਲਪਰ ਬੀਬੀ ਸਿਮਰਜੀਤ ਕੌਰ, ਸੇਵਾਦਾਰ ਸ. ਬਲਦੇਵ ਸਿੰਘ ਤੇ ਸ. ਹਰਜਿੰਦਰ ਸਿੰਘ ਸ਼ਾਮਲ ਸਨ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਕੀਤੇ ਗਏ ਸਮਾਗਮ ਦੌਰਾਨ ਇਨ੍ਹਾਂ ਮੁਲਾਜ਼ਮਾਂ ਨੂੰ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ, ਲੋਈ ਤੇ ਮੁਲਾਜ਼ਮ ਭਲਾਈ ਸਕੀਮ ਤਹਿਤ ੩੧-੩੧ ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸਾਬਕਾ ਸਕੱਤਰ ਸ. ਰਘਬੀਰ ਸਿੰਘ ਰਾਜਾਸਾਂਸੀ, ਸ. ਜੋਗਿੰਦਰ ਸਿੰਘ ਅਦਲੀਵਾਲ ਤੇ ਸ. ਜਸਵਿੰਦਰ ਸਿੰਘ ਦੀਨਪੁਰ ਨੇ ਸੰਬੋਧਨ ਕੀਤਾ। ਬੁਲਾਰਿਆਂ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਮਹਾਨ ਸੰਸਥਾ ਹੈ, ਜਿਸ ਵੱਲੋਂ ਕੀਤੀਆਂ ਜਾਂਦੀਆਂ ਸੇਵਾਵਾਂ ਵਿਚ ਕਰਮਚਾਰੀਆਂ ਦਾ ਵੱਡਾ ਯੋਗਦਾਨ ਹੁੰਦਾ ਹੈ। ਉਨ੍ਹਾਂ ਕਿਹਾ ਕਿ ਨਵੇਂ ਮੁਲਾਜ਼ਮਾਂ ਨੂੰ ਸੇਵਾ ਮੁਕਤ ਹੋਏ ਅਧਿਕਾਰੀਆਂ ਦੇ ਤਜ਼ਰਬੇ ਤੋਂ ਸੇਧ ਲੈਣੀ ਚਾਹੀਦੀ ਹੈ। ਸਟੇਜ ਦੀ ਸੇਵਾ ਸ. ਮੁਖਤਾਰ ਸਿੰਘ ਕੁਹਾੜਕਾ ਖਜ਼ਾਨਚੀ ਨੇ ਨਿਭਾਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਨਿਰਵੈਲ ਸਿੰਘ, ਸ. ਸੁਖਬੀਰ ਸਿੰਘ, ਮੈਨੇਜਰ ਸ. ਬਘੇਲ ਸਿੰਘ, ਚੀਫ ਅਕਾਊਂਟੈਂਟ ਸ. ਮਿਲਖਾ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਸੁਪ੍ਰਿੰਟੈਂਡੈਂਟ ਸ. ਪਲਵਿੰਦਰ ਸਿੰਘ ਚਿੱਟਾ, ਇੰਚਾਰਜ ਸ. ਗੁਰਚਰਨ ਸਿੰਘ ਕੁਹਾਲਾ, ਸ. ਵਰਿੰਦਰ ਸਿੰਘ ਠਰੂ, ਸ. ਨਿਰਮਲ ਸਿੰਘ, ਸ. ਅਜ਼ਾਦਦੀਪ ਸਿੰਘ, ਅਕਾਊਂਟੈਂਟ ਸ. ਪਰਉਪਕਾਰ ਸਿੰਘ, ਸਾਬਕਾ ਸਕੱਤਰ ਸ. ਦਿਲਜੀਤ ਸਿੰਘ ਬੇਦੀ, ਸ. ਜਗਜੀਤ ਸਿੰਘ ਜੱਗੀ, ਸ. ਰਣਜੀਤ ਸਿੰਘ, ਸ. ਹਰਿੰਦਰਪਾਲ ਸਿੰਘ, ਸ. ਪ੍ਰਮਿੰਦਰ ਸਿੰਘ, ਮੈਨੇਜਰ ਸ. ਹਰਬੰਸ ਸਿੰਘ ਮੱਲੀ, ਇੰਚਾਰਜ, ਸ. ਪ੍ਰਮਿੰਦਰ ਸਿੰਘ ਡੰਡੀ, ਸ. ਓਂਕਾਰ ਸਿੰਘ ਤੋਂ ਇਲਾਵਾ ਸੇਵਾ-ਮੁਕਤ ਅਧਿਕਾਰੀਆਂ ਦੇ ਪਰਿਵਾਰਕ ਮੈਂਬਰ ਵੀ ਹਾਜ਼ਰ ਸਨ। ੨੫ ਅਪ੍ਰੈਲ

### ਗੁਰਬਾਣੀ ਨਾਲ ਵਾਧੂ ਲਗਾਂ-ਮਾਤਰਾਂ ਲਗਾ ਕੇ ਛਾਪਣ ਦਾ ਮਾਮਲਾ:

# ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ 3 ਮਈ ਨੂੰ ਹੋਣ ਵਾਲੀ ਇਕੱਤਰਤਾ ਵਿਚ ਪੰਥਕ ਜਥੇਬੰਦੀਆਂ ਨੂੰ ਸ਼ਾਮਲ ਹੋਣ ਦੀ ਕੀਤੀ ਅਪੀਲ

ਅੰਮ੍ਰਿਤਸਰ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਨਾਲ ਵਾਧੂ ਲਗਾਂ-ਮਾਤਰਾਂ ਲਗਾ ਕੇ ਸਰੂਪ ਛਾਪਣ ਦੇ ਮਾਮਲੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ੩ ਮਈ ਨੂੰ ਪੰਥਕ ਜਥੇਬੰਦੀਆਂ ਦੀ ਸੱਦੀ ਇਕੱਤਰਤਾ ਵਿਚ ਸਮੂਹ ਜਥੇਬੰਦੀਆਂ ਦੇ ਨੁਮਾਇੰਦਿਆਂ ਨੂੰ ਸ਼ਾਮਲ ਹੋਣ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਖਾਲਸਾ ਪੰਥ ਨੂੰ ਅਪੀਲ ਕੀਤੀ ਹੈ। ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਨਾਲ ਵਾਧੂ ਸ਼ਬਦ ਜਾਂ ਲਗ-ਮਾਤਰ ਜੋੜਨ ਦਾ ਕਿਸੇ ਨੂੰ ਕੋਈ ਅਧਿਕਾਰ ਨਹੀਂ ਹੈ। ਪਰੰਤੂ ਕੁਝ ਲੋਕਾਂ ਵੱਲੋਂ ਗੁਰਬਾਣੀ ਨਾਲ ਛੇੜ-ਛਾੜ ਕਰਕੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਸੱਟ ਮਾਰੀ ਗਈ ਹੈ। ਪੰਥ ਦੋਖੀਆਂ ਦੀ ਇਸ ਹਰਕਤ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਆਖਿਆ ਕਿ ਗੁਰਬਾਣੀ ਨਾਲ ਛੇੜ-ਛਾੜ ਦਾ ਮਾਮਲਾ ਬੇਹੱਦ ਗੰਭੀਰ ਹੈ, ਜਿਸ ਨੂੰ ਲੈ ਕੇ ਸਮੁੱਚੇ ਖ਼ਾਲਸਾ ਪੰਥ ਦੀਆਂ ਵਰੋਸਾਈਆਂ ਜਥੇਬੰਦੀਆਂ ਇਕਜੁਟ ਹੋਣ। ਸਿੰਘ ਸਾਹਿਬ ਨੇ ਕਿਹਾ ਕਿ ਇਸ ਸਬੰਧ ਵਿਚ ਪੰਥਕ ਤੌਰ 'ਤੇ ਵਿਚਾਰ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਵੱਲੋਂ ੩ ਮਈ ਨੂੰ ਪੰਥਕ ਜਥੇਬੰਦੀਆਂ ਦੀ ਵਿਸ਼ੇਸ਼ ਇਕੱਤਰਤਾ ਬੁਲਾਈ ਗਈ ਹੈ। ਉਨ੍ਹਾਂ ਅਪੀਲ ਕੀਤੀ ਕਿ ਸਮੂਹ ਜਥੇਬੰਦੀਆਂ ਗਿਲੇ ਸ਼ਿਕਵੇ ਭੁਲ ਕੇ ੩ ਮਈ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਣ ਵਾਲੀ ਇਸ ਇਕੱਤਰਤਾ ਵਿਚ ਜ਼ਰੂਰ ਸ਼ਾਮਲ ਹੋਣ, ਤਾਂ ਜੋ ਪੰਥਕ ਵਿਚਾਰ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਨਾਲ ਕੀਤੀ ਛੇੜ-ਛਾੜ ਦੇ ਦੋਸ਼ੀਆਂ ਖਿਲਾਫ ਢੁੱਕਵੀਂ ਕਾਰਵਾਈ ਕੀਤੀ ਜਾ ਸਕੇ। ੨੯ ਅਪ੍ਰੈਲ

# ਗੁਰਦੁਆਰਾ ਗਿਆਨ ਗੋਦੜੀ ਸਾਹਿਬ ਸਬੰਧੀ ਸ਼੍ਰੋਮਣੀ ਕਮੇਟੀ ਵਫ਼ਦ ਨੇ ਉਤਰਾਖੰਡ ਦੇ ਰਾਜਪਾਲ ਨਾਲ ਕੀਤੀ ਮੁਲਾਕਾਤ

ਅੰਮ੍ਰਿਤਸਰ- ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦੇ ਮਾਮਲੇ ਸਬੰਧੀ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਉੱਚ ਪੱਧਰੀ ਵਫ਼ਦ ਨੇ ਉਤਰਾਖੰਡ ਦੇ ਰਾਜਪਾਲ ਲੈਫਟੀਨੈਂਟ ਜਨਰਲ (ਰਿਟਾਇਰਡ) ਸ. ਗੁਰਮੀਤ ਸਿੰਘ ਨਾਲ ਮੁਲਾਕਾਤ ਕਰਕੇ ਮਸਲੇ ਦਾ ਜਲਦ ਹੱਲ ਕਰਨ ਸਬੰਧੀ ਮੰਗ ਪੱਤਰ ਸੌਂਪਿਆ। ਸ਼੍ਰੋਮਣੀ ਕਮੇਟੀ ਦੇ ਇਸ ਵਫ਼ਦ ਵਿਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਸਿੱਖ ਮਿਸ਼ਨ ਰਾਏਪੁਰ ਦੇ ਇੰਚਾਰਜ ਸ. ਗੁਰਮੀਤ ਸਿੰਘ ਸੈਣੀ ਅਤੇ ਵਿਸਾਖਾਪਟਨਮ ਦੇ ਸਿੱਖ ਆਗੂ ਡਾ. ਡੀਐਸ ਆਨੰਦ ਸ਼ਾਮਲ ਸਨ। ਵਫ਼ਦ ਦੇ ਆਗੂਆਂ ਨੇ ਉਤਰਾਖੰਡ ਦੇ ਰਾਜਪਾਲ ਨੂੰ ਸਿੱਖਾਂ ਦੇ ਇਤਿਹਾਸਕ ਅਸਥਾਨ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦਾ ਮਸਲਾ ਹੱਲ ਕਰਨ ਲਈ ਦਖ਼ਲ ਦੀ ਅਪੀਲ ਕੀਤੀ। ਇਸ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਗੁਰਦੁਆਰਾ ਗਿਆਨ ਗੋਦੜੀ ਦੇ

ਮਾਮਲੇ ਨੂੰ ਲੈ ਕੇ ਗੰਭੀਰ ਹੈ ਅਤੇ ਇਸ ਦੇ ਹੱਲ ਲਈ ਲਗਾਤਾਰ ਯਤਨ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਅੱਜ ਸ਼੍ਰੋਮਣੀ ਕਮੇਟੀ ਵਫ਼ਦ ਵੱਲੋਂ ਉਤਰਾਖੰਡ ਦੇ ਮਾਨਯੋਗ ਰਾਜਪਾਲ ਨੂੰ ਮਿਲ ਕੇ ਮੰਗ ਕੀਤੀ ਗਈ ਹੈ ਕਿ ਹਰਿ ਕੀ ਪਉੜੀ ਦੇ ਸਥਾਨ 'ਤੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਨੂੰ ਪੁਨਰ ਸਥਾਪਤ ਕੀਤਾ ਜਾਵੇ, ਤਾਂ ਜੋ ਸਿੱਖ ਕੌਮ ਦੇ ਇਸ ਇਤਿਹਾਸਕ ਅਸਥਾਨ ਦਾ ਸਿੱਖ ਭਾਵਨਾਵਾਂ ਅਨੁਸਾਰ ਮਸਲਾ ਹੱਲ ਹੋ ਸਕੇ। ਉਨ੍ਹਾਂ ਦੱਸਿਆ ਕਿ ਉਤਰਾਖੰਡ ਦੇ ਰਾਜਪਾਲ ਨੇ ਸ਼੍ਰੋਮਣੀ ਕਮੇਟੀ ਦੇ ਵਫ਼ਦ ਦੀ ਮੰਗ ਨੂੰ ਸੰਜੀਦਗੀ ਨਾਲ ਲੈਂਦਿਆਂ ਮਾਮਲੇ ਦਾ ਜਲਦ ਹੱਲ ਕਰਨ ਦਾ ਭਰੋਸਾ ਦਿੱਤਾ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਵਫ਼ਦ ਉਤਰਾਖੰਡ ਦੇ ਰਾਜਪਾਲ ਲੈਫਟੀਨੈਂਟ ਜਨਰਲ (ਰਿਟਾਇਰਡ) ਸ. ਗੁਰਮੀਤ ਸਿੰਘ ਨੂੰ ਸਨਮਾਨਿਤ ਵੀ ਕੀਤਾ। ਜ਼ਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਪਹਿਲਾਂ ਵੀ ਕਈ ਵਾਰ ਆਪਣੇ ਜਨਰਲ ਇਜਲਾਸਾਂ ਦੌਰਾਨ ਮਤੇ ਪਾਸ ਕੇ ਭਾਰਤ ਅਤੇ ਸਬੰਧਤ ਸੂਬਿਆਂ ਦੀਆਂ ਸਰਕਾਰਾਂ ਨੂੰ ਭੇਜ ਕੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦੇ ਮਸਲੇ ਦੇ ਜਲਦ ਹੱਲ ਦੀ ਅਪੀਲ ਕਰਦੀ ਆ ਰਹੀ ਹੈ। ਇਸ ਤੋਂ ਇਲਾਵਾ ਵੱਖ-ਵੱਖ ਸਮਿਆਂ 'ਤੇ ਸ਼੍ਰੋਮਣੀ ਕਮੇਟੀ ਦੇ ਕਈ ਆਗੂ ਭਾਰਤ ਦੇ ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਸਬੰਧਤ ਸੂਬਿਆਂ ਦੀਆਂ ਸਰਕਾਰਾਂ ਦੇ ਮੁੱਖ ਮੰਤਰੀਆਂ ਨੂੰ ਵੀ ਮਿਲ ਚੁੱਕੇ ਹਨ। ੨੮ ਅਪ੍ਰੈਲ

# ਉਮਰ ਕੈਦ ਤੋਂ ਵੱਧ ਸਜ਼ਾਵਾਂ ਭੁਗਤ ਚੁੱਕੇ ਸਿੰਘਾਂ ਨੂੰ ਤੁਰੰਤ ਰਿਹਾਅ ਕਰੇ ਸਰਕਾਰ-ਐਡਵੋਕੇਟ ਧਾਮੀ

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਪਿਛਲੇ ਤਿੰਨ ਦਹਾਕਿਆਂ ਤੋਂ ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਨਜ਼ਰਬੰਦ ਸਿੱਖ ਬੰਦੀਆਂ ਦੀ ਰਿਹਾਈ ਲਈ ਸ਼੍ਰੋਮਣੀ ਕਮੇਟੀ ਵੱਲੋਂ ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਕੀਤੀ ਗਈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਮੈਂਬਰ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਹੋਈਆਂ। ਅਰਦਾਸ ਸਮਾਗਮ ਸਮੇਂ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਭਾਈ ਬਲਵੰਤ ਸਿੰਘ ਰਾਜੋਆਣਾ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਤੇ ਭਾਈ ਜਗਤਾਰ ਸਿੰਘ ਹਵਾਰਾ ਸਮੇਤ ਅਨੇਕਾਂ ਸਿੰਘਾਂ ਨੂੰ ਉਮਰ ਕੈਦ ਤੋਂ ਵੱਧ ਸਮਾਂ ਜੇਲ੍ਹਾਂ ਵਿਚ ਬਿਤਾਉਣ ਦੇ ਬਾਵਜੂਦ ਵੀ ਰਿਹਾਅ ਨਾ ਕਰਨਾ ਸਰਕਾਰਾਂ ਦੀ ਸਿੱਖ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਹੈ। ਉਨ੍ਹਾਂ ਆਖਿਆ ਕਿ ਸਰਕਾਰਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਇਨ੍ਹਾਂ ਬੰਦੀ ਸਿੰਘਾਂ ਨੇ ਹਾਲਾਤਾਂ ਦੇ ਮੱਦੇਨਜ਼ਰ ਹੀ ਕਦਮ ਚੁੱਕਿਆ ਸੀ, ਕਿਉਂਕਿ ਉਸ ਵਕਤ ਸਿੱਖਾਂ ਦੇ ਪਾਵਨ ਗੁਰਧਾਮਾਂ ਨੂੰ ਸਰਕਾਰ ਵੱਲੋਂ ਨਿਸ਼ਾਨਾ ਬਣਾਇਆ ਗਿਆ ਸੀ। ਕੋਈ ਵੀ ਸੱਚਾ ਸਿੱਖ ਆਪਣੇ ਗੁਰਧਾਮਾਂ ਅਤੇ ਕੌਮ 'ਤੇ ਹਮਲੇ ਨੂੰ ਬਰਦਾਸ਼ਤ ਨਹੀਂ ਕਰ ਸਕਦਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰੂ ਸਾਹਿਬ ਸਮਰੱਥ ਹਨ ਅਤੇ ਸਿੱਖ ਪੰਥ ਦੀ ਅਰਦਾਸ ਬੇਨਤੀ ਜ਼ਰੂਰ ਪ੍ਰਵਾਨ ਹੋਵੇਗੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪੰਜਾਬ ਵਿਚ ਫਿਰਕੂ ਨਫ਼ਰਤ ਪੈਦਾ ਕਰਨ ਵਾਲੇ ਲੋਕਾਂ ਨੂੰ ਕਾਬੂ ਹੇਠ ਕਰਨ ਲਈ ਸਰਕਾਰ ਨੂੰ ਠੋਸ ਕਦਮ ਚੁੱਕਣ ਦੀ ਵੀ ਅਪੀਲ ਕੀਤੀ। ਉਨ੍ਹਾਂ ਆਖਿਆ ਕਿ ਸਿੱਖ ਕੌਮ ਵਿਰੁੱਧ ਕੂੜ ਪ੍ਰਚਾਰ ਕਰਨ ਵਾਲਿਆਂ ਖਿਲਾਫ ਸਰਕਾਰ ਨੂੰ ਸਖ਼ਤ ਕਰਵਾਈ ਕਰਨੀ ਚਾਹੀਦੀ ਹੈ, ਤਾਂ ਜੋ ਪੰਜਾਬ ਦਾ ਮਾਹੌਲ ਸ਼ਾਂਤ ਰਹੇ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਵੀ ਸੰਬੋਧਨ ਕੀਤਾ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਅੰਤ੍ਰਿੰਗ ਕਮੇਟੀ ਦੇ ਮੈਂਬਰ ਭਾਈ ਹਰਜਾਪ ਸਿੰਘ ਸੁਲਤਾਨਵਿੰਡ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਅਮਰਜੀਤ ਸਿੰਘ ਭਲਾਈਪੁਰ, ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਨਾਮ ਸਿੰਘ ਜੱਸਲ, ਬੀਬੀ ਜੋਗਿੰਦਰ ਕੌਰ, ਅਕਾਲੀ ਆਗੂ ਸ. ਰਵਿੰਦਰ ਸਿੰਘ ਬ੍ਰਹਮਪੁਰਾ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਡਾ. ਪਰਮਜੀਤ ਸਿੰਘ ਸਰੋਆ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਾਹਬਾਜ਼ ਸਿੰਘ ਆਦਿ ਹਾਜ਼ਰ ਸਨ।

**ਸ਼੍ਰੋਮਣੀ ਕਮੇਟੀ ਵੱਲੋਂ ਸਰਦਾਰ ਹਰੀ ਸਿੰਘ ਨਲਵਾ ਦਾ ਸ਼ਹੀਦੀ ਦਿਹਾੜਾ ਮਨਾਇਆ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸਿੱਖ ਕੌਮ ਦੇ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਕੁਲਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਗੁਰਚਰਨ ਸਿੰਘ ਵੱਲੋਂ ਅਰਦਾਸ ਕੀਤੀ ਗਈ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ ਨੇ ਸਰਵਣ ਕਰਵਾਇਆ। ਇਸੇ ਦੌਰਾਨ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ ਨੇ ਸੰਗਤ ਨੂੰ ਸਰਦਾਰ ਹਰੀ ਸਿੰਘ ਨਲਵਾ ਦੇ ਜੀਵਨ ਇਤਿਹਾਸ ਨਾਲ ਜੋੜਿਆ। ਉਨ੍ਹਾਂ ਕਿਹਾ ਕਿ ਸਰਦਾਰ ਹਰੀ ਸਿੰਘ ਨਲਵਾ ਦਾ ਸਿੱਖ ਰਾਜ ਦੀ ਸਥਾਪਤੀ ਲਈ ਵਿਸ਼ੇਸ਼ ਯੋਗਦਾਨ ਸੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਵਧੀਕ ਮੈਨੇਜਰ ਸ. ਸਤਨਾਮ ਸਿੰਘ ਰਿਆੜ, ਸ. ਜਸਪਾਲ ਸਿੰਘ ਢੱਡੇ ਆਦਿ ਮੌਜੂਦ ਸਨ। ੩੦ ਅਪ੍ਰੈਲ

# ਐਡਵੋਕੇਟ ਧਾਮੀ ਨੇ ਪਟਿਆਲਾ ਵਿਖੇ ਵਾਪਰੀ ਘਟਨਾ ਦੀ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਟਿਆਲਾ ਵਿਖੇ ਵਾਪਰੀ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਇਸ ਨੂੰ ਪੰਜਾਬ ਸਰਕਾਰ ਦੀ ਨਕਾਮੀ ਕਰਾਰ ਦਿੱਤਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਘਟਨਾ ਦੇ ਮੁੱਖ ਕਾਰਨ ਨੂੰ ਅੱਖੋਂ ਓਹਲੇ ਕਰਕੇ ਪੁਲਿਸ ਪ੍ਰਸ਼ਾਸਨ ਨੇ ਬਣਦੀ ਭੂਮਿਕਾ ਨਹੀਂ ਨਿਭਾਈ, ਜਿਸ ਕਾਰਨ ਸਿੱਖ ਸੰਗਤਾਂ ਵਿਚ ਭਾਰੀ ਰੋਸ ਪੈਦਾ ਹੋਇਆ। ਉਨ੍ਹਾਂ ਕਿਹਾ ਕਿ ਜਦੋਂ ਸ਼ਿਵ ਸੈਨਾ ਦੇ ਇੱਕ ਆਗੂ ਨੇ ਸਿੱਖ ਵਿਰੋਧੀ ਭੜਕਾਊ ਬਿਆਨਬਾਜ਼ੀ ਕੀਤੀ ਸੀ, ਤਾਂ ਚਾਹੀਦਾ ਸੀ ਕਿ ਉਸ 'ਤੇ ਸਮਾਂ ਰਹਿੰਦਿਆਂ ਕਾਰਵਾਈ ਕੀਤੀ ਜਾਂਦੀ। ਉਨ੍ਹਾਂ ਆਖਿਆ ਕਿ ਕੁਝ ਲੋਕ ਪੰਜਾਬ ਦੇ ਮਾਹੌਲ ਨੂੰ ਤਣਾਅਪੂਰਨ ਬਣਾਉਣ ਦਾ ਲਗਾਤਾਰ ਯਤਨ

ਕਰ ਰਹੇ ਹਨ, ਪਰ ਸਰਕਾਰ ਉਨ੍ਹਾਂ ਨੂੰ ਰੋਕਣ ਲਈ ਸੰਜੀਦਾ ਨਹੀਂ ਹੈ। ਉਨ੍ਹਾਂ ਕਿਹਾ ਕਿ ਕੁਝ ਲੋਕ ਹਿੰਦੂ ਸਿੱਖ ਦਾ ਮੁੱਦਾ ਬਣਾਉਣ ਦੇ ਆਹਰ ਵਿਚ ਹਨ, ਪਰ ਗੁਰੂ ਸਾਹਿਬ ਵੱਲੋਂ ਸਰਬ ਸਾਂਝੀਵਾਲਤਾ ਦੇ ਉਪਦੇਸ਼ ਅਨੁਸਾਰ ਸਿੱਖ ਹਰ ਧਰਮ ਦਾ ਸਤਿਕਾਰ ਕਰਦੇ ਹਨ। ਜੋ ਲੋਕ ਧਰਮ ਦੇ ਨਾਂ 'ਤੇ ਵੰਡੀਆਂ ਪਾ ਕੇ ਵਖਰੇਵਾਂ ਪਾਉਣਾ ਚਾਹੁੰਦੇ ਹਨ, ਸਰਕਾਰ ਵੱਲੋਂ ਉਨ੍ਹਾਂ ਨੂੰ ਨੱਥ ਪਾਉਣੀ ਚਾਹੀਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖ ਕਦੇ ਵੀ ਕਿਸੇ ਧਰਮ ਦੇ ਖਿਲਾਫ ਨਹੀਂ ਹੁੰਦੇ, ਸਗੋਂ ਲੋੜ ਅਨੁਸਾਰ ਹਰ ਧਰਮ ਦੀ ਸਹਾਇਤਾ ਲਈ ਤੱਤਪਰ ਰਹਿੰਦੇ ਹਨ। ਪਰ ਜਦੋਂ ਸਮਾਜ ਵਿਰੋਧੀ ਅਨਸਰ ਜਾਣਬੁਝ ਕੇ ਸਿੱਖਾਂ ਵਿਰੁੱਧ ਬਿਆਨਬਾਜ਼ੀ ਕਰਨਗੇ ਤਾਂ ਮਾਹੌਲ ਦਾ ਤਲਖ ਹੋਣਾ ਯਕੀਨੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਭੜਕਾਹਟ ਭਰੀ ਬਿਆਨਬਾਜ਼ੀ ਕਰਨ ਵਾਲੇ ਲੋਕਾਂ ਨੂੰ ਕਾਬੂ ਕਰੇ, ਤਾਂ ਜੋ ਸੂਬੇ ਦਾ ਮਾਹੌਲ ਸ਼ਾਂਤਮਈ ਬਣਿਆ ਰਹੇ। ੨੯ ਅਪ੍ਰੈਲ

# ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਹੋਏ ਸੇਵਾ ਮੁਕਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੂੰ ਸੇਵਾ ਮੁਕਤ ਹੋਣ 'ਤੇ ਵਿਦਾਇਗੀ ਦਿੱਤੀ ਗਈ। ੧੯੯੫ 'ਚ ਭਰਤੀ ਹੋਏ ਸ. ਆਹਲੀ ਨੇ ਆਪਣੇ ਸੇਵਾ-ਕਾਲ ਦੌਰਾਨ ਵੱਖ-ਵੱਖ ਅਹੁਦਿਆਂ 'ਤੇ ਸੇਵਾ ਨਿਭਾਈ। ਉਨ੍ਹਾਂ ਦੇ ਸੇਵਾ ਮੁਕਤ ਹੋਣ ਸਮੇਂ ਅੱਜ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ। ਸਨਮਾਨ ਸਮਾਗਮ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸਾਬਕਾ ਸਕੱਤਰ ਸ. ਕੇਵਲ ਸਿੰਘ ਨੇ ਸ. ਮਹਿੰਦਰ ਸਿੰਘ ਆਹਲੀ ਵੱਲੋਂ ਨਿਭਾਈਆਂ ਗਈਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਨਵੇਂ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਤਜ਼ਰਬੇ ਤੋਂ ਸੇਧ ਲੈਣ ਲਈ ਪ੍ਰੇਰਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਹੈ, ਜੋ ਦੁਨੀਆਂ ਭਰ ਅੰਦਰ ਸਿੱਖ ਕੌਮ ਨਾਲ ਸਬੰਧਤ ਮਸਲਿਆਂ ਦੇ ਹੱਲ ਲਈ ਸਦਾ ਤੱਤਪਰ ਰਹਿੰਦੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੀਤੀਆਂ ਜਾਂਦੀਆਂ ਸੇਵਾਵਾਂ ਵਿਚ ਇਸ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਦਾ ਵੱਡਾ ਯੋਗਦਾਨ ਹੁੰਦਾ ਹੈ। ਉਨ੍ਹਾਂ ਸ. ਆਹਲੀ ਦੇ ਚੰਗੇ ਭਵਿੱਖ ਦੀ ਕਾਮਨਾ ਵੀ ਕੀਤੀ।

ਇਸ ਮੌਕੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੂੰ ਸਿੰਘ ਸਾਹਿਬਾਨ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਸਾਂਝੇ ਤੌਰ 'ਤੇ ਗੁਰੂ ਬਖ਼ਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਗੁਰਮੀਤ ਸਿੰਘ ਬੂਹ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਨਵਤੇਜ ਸਿੰਘ ਕਾਉਣੀ, ਸ. ਗੁਰਨਾਮ ਸਿੰਘ ਜੱਸਲ, ਬੀਬੀ ਜੋਗਿੰਦਰ ਕੌਰ, ਸ. ਬਲਦੇਵ ਸਿੰਘ ਕਲਿਆਣ, ਬਾਬਾ ਸੁਖਵਿੰਦਰ ਸਿੰਘ ਕਾਰਸੇਵਾ ਭੂਰੀਵਾਲੇ, ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਵੱਲੋਂ ਬਾਬਾ ਗੁਰਪ੍ਰੀਤ ਸਿੰਘ, ਵਧੀਕ ਸਕੱਤਰ ਡਾ. ਪਰਮਜੀਤ ਸਿੰਘ ਸਰੋਆ, ਸ. ਬਿਜੈ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਨਿਰਵੈਲ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸੁਖਬੀਰ ਸਿੰਘ, ਸ. ਗੁਰਿੰਦਰ ਸਿੰਘ

ਮਥਰੇਵਾਲ, ਸ. ਗੁਰਦਿਆਲ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਚਿੱਟਾ ਸਮੇਤ ਸ. ਆਹਲੀ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਸ. ਚੰਨਣ ਸਿੰਘ, ਸ. ਗੁਰਦੀਪ ਸਿੰਘ, ਸ. ਜਗਤਾਰ ਸਿੰਘ, ਸ. ਸਰਦੂਲ ਸਿੰਘ, ਸ. ਸੁਖਚੈਨ ਸਿੰਘ, ਸ. ਸੁਖਜਿੰਦਰ ਸਿੰਘ ਆਦਿ ਮੌਜੂਦ ਸਨ। ੩੦ ਅਪ੍ਰੈਲ ■

ਲੜੀ ਜੋੜਨ ਲਈ ਦੇਖੋ ਮਹੀਨਾ ਅਪ੍ਰੈਲ ੨੦੨੨ ਦਾ ਅੰਕ

**ਕਾਰਵਾਈ ਬਜਟ ਇਜਲਾਸ**

ੴ ਵਾਹਿਗੁਰੂ ਜੀ ਕੀ ਫਤਹ॥

## ਸੰਖੇਪ ਵੇਰਵਾ ਮੁੱਖ ਬਜਟ
## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
## ਸਾਲ ੨੦੨੨-੨੦੨੩

| ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|
| **ਭਾਗ ਆਮਦਨ** | |
| ੧ ਜਨਰਲ ਬੋਰਡ ਫੰਡ ਦੀ ਆਪਣੀ ਆਮਦਨ | ੭੩੮੦੦੦੦੦ |
| ੨ ਟਰੱਸਟ ਫੰਡਜ ਦੀ ਆਪਣੀ ਆਮਦਨ | ੮੯੧੪੪੬੦੦ |
| ੩ ਵਿਦਿਆ ਫੰਡ ਦੀ ਆਪਣੀ ਆਮਦਨ | ੨੫੩੦੦੦੦੦ |
| ੪ ਪ੍ਰਿੰਟਿੰਗ ਪ੍ਰੈਸਾਂ | ੬੨੦੨੫੦੦੦ |
| ੫ ਧਰਮ ਪ੍ਰਚਾਰ ਕਮੇਟੀ ਦੀ ਆਪਣੀ ਆਮਦਨ | ੧੧੧੨੦੦੦੦੦ |
| ੬ ਗੁਰਦੁਆਰਾ ਸਹਿਬਾਨ ਦਫਾ-੮੫ | ੭੧੮੭੦੦੦੦੦੦ |
| ੭ ਵਿਦਿਅਕ ਅਦਾਰੇ | ੨੦੩੬੦੬੫੩੮੫ |
| **ਕੁੱਲ ਆਮਦਨ** | **੯੫੮੪੫੩੪੯੮੫** |

| ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|
| **ਭਾਗ ਖਰਚ** | |
| ੧ ਜਨਰਲ ਬੋਰਡ ਫੰਡ | ੭੩੮੦੦੦੦੦ |
| ੨ ਟਰੱਸਟ ਫੰਡਜ | ੮੯੧੪੪੬੦੦ |
| ੩ ਵਿਦਿਆ ਫੰਡ | ੨੫੩੦੦੦੦੦ |
| ੪ ਪ੍ਰਿੰਟਿੰਗ ਪ੍ਰੈਸਾਂ | ੭੬੭੨੫੦੦੦ |
| ੫ ਧਰਮ ਪ੍ਰਚਾਰ ਕਮੇਟੀ | ੧੧੧੨੦੦੦੦੦ |
| ੬ ਗੁਰਦੁਆਰਾ ਸਹਿਬਾਨ ਦਫਾ-੮੫ | ੭੧੮੭੦੦੦੦੦੦ |
| ੭ ਵਿਦਿਅਕ ਅਦਾਰੇ | ੨੩੧੮੩੮੪੧੮੦ |
| ੮ ਬੱਚਤ | |
| ੯ ਬੱਚਤ ਵਿਚੋਂ | ੨੯੭੦੧੮੭੯੫ |
| **੧੦ ਕੁੱਲ ਬਜਟ** | **੯੮੮੧੫੫੩੭੮੦** |

**ਨੋਟ:-** ਵਿਦਿਅਕ ਅਦਾਰਿਆਂ ਵਿੱਚ ਪੰਜਾਬ ਸਰਕਾਰ ਵੱਲੋਂ ਏਡਿਡ ਪੋਸਟਾਂ ਵਾਲੇ ਸਟਾਫ ਦੀ ਮਨਜੂਰੀ (ਅਪਰੂਵਲ) ਨਾ ਦੇਣ ਕਾਰਨ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਦੀ ਪੜਾਈ ਨੂੰ ਧਿਆਨ ਵਿੱਚ ਰੱਖਦਿਆਂ ਅਧਿਆਪਕ ਰੱਖ ਕੇ ਆਪਣੇ ਵੱਲੋਂ ਤਨਖਾਹ ਦੇਣ ਕਰਕੇ ਵਿਦਿਅਕ ਅਦਾਰਿਆਂ ਦਾ ਖਰਚ ੨੮,੨੩,੧੮,੭੯੫/- ਰੁਪਏ ਪ੍ਰਿੰਟਿੰਗ ਪ੍ਰੈਸਾਂ ਦਾ ੧,੪੭,੦੦,੦੦੦/- ਕੁੱਲ ੨੯,੭੦,੧੮,੭੯੫/- ਆਮਦਨ ਨਾਲੋਂ ਵੱਧ ਹੋਣ ਦੀ ਸੰਭਾਵਨਾ ਹੈ। ਸਾਲ ੨੦੨੨-੨੦੨੩ ਵਿੱਚ ਇਸ ਦੀ ਪੂਰਤੀ ਲਈ ਵਿਦਿਆ ਫੰਡ ਪਾਸੋਂ ੧੭,੦੦,੦੦,੦੦੦/-ਰੁਪਏ, ਧਰਮ ਪ੍ਰਚਾਰ ਕਮੇਟੀ ਪਾਸੋਂ ੧,੦੦,੦੦,੦੦੦/-ਰੁਪਏ, ਜਨਰਲ ਬੋਰਡ ਫੰਡ ਪਾਸੋਂ ੧੦,੦੦,੦੦੦/-ਰੁਪਏ ਅਤੇ ਗੁਰਦੁਆਰਾ ਪਾਤਸ਼ਾਹੀ ਅੱਠਵੀਂ ਪੰਜੋਖਰਾ ਸਾਹਿਬ ਪਾਸੋਂ ੧੨,੦੦,੦੦੦/- ਰੁਪਏ ਸਹਾਇਤਾ ਕੀਤੀ ਜਾਵੇਗੀ।

ੴ ਵਾਹਿਗੁਰੂ ਜੀ ਕੀ ਫਤਹ॥

**ਮੁੱਖ ਬਜਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਸਾਲ ੨੦੨੨-੨੦੨੩**

**ਭਾਗ ਆਮਦਨ**

| | ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|---|
| **੧** | **(੧) ਜਨਰਲ ਬੋਰਡ ਫੰਡ ਦੀ ਅਸਲ ਆਮਦਨ** | |
| ੧ | ਦਸਵੰਧ ਗੁਰਦੁਆਰਾ ਸਹਿਬਾਨ ਦਫਾ-੮੭ ਤੋਂ | ੪੬੦੦੦੦੦੦ |
| ੨ | ਸੂਦ ਬੈਂਕਾਂ ਤੋਂ | ੨੫੦੦੦੦੦੦ |
| ੩ | ਚੜਤ ਤੇਜਾ ਸਿੰਘ ਸਮੁੰਦਰੀ ਹਾਲ | ੧੦੦੦੦ |
| ੪ | ਵਿਕਰੀ ਸਟੇਸ਼ਨਰੀ ਸਟਾਕ | |
| ੫ | ਆਮਦਨ ਗੁਰਦੁਆਰਾ ਗਜਟ | ੫੦੦੦ |
| ੬ | ਕਿਰਾਇਆ ਸਟਾਫ ਕੁਆਰਟਰ ਅਤੇ ਇਮਾਰਤ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ | ੪੦੦੦੦੦ |
| ੭ | ਠੇਕਾ ਜਮੀਨਾਂ | ੧੫੦੦੦੦੦ |
| ੮ | ਲੀਜਡੀਡ ਜਮੀਨ ਖਾਲਸਾ ਕਾਲਜ ਪਟਿਆਲਾ | ੨੦੦੦੦੦ |
| ੯ | ਆਮਦਨ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ,<br>ਚੰਡੀਗੜ੍ਹ (ਚੜਤ ਗੋਲਕ ਅਤੇ ਸਹਾਇਤਾ ਇਮਾਰਤਾਂ) | ੧੮੫੦੦੦ |
| ੧੦ | ਫੁਟਕਲ ਆਮਦਨ | ੫੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੧' ਦੇ ਪੰਨਾ ਨੰਬਰ ੨ ਸੀ.ਨੰ. ੧ ਤੇ ਵੇਖੋ" | ੭੩੮੦੦੦੦੦ |
| **੨** | **(੨) ਟਰੱਸਟ ਫੰਡਜ ਦੀ ਅਸਲ ਆਮਦਨ** | |
| | **(੧) ਸਿੱਖ ਇਤਹਾਸ ਖੋਜ ਫੰਡ** | |
| ੧ | ਸੂਦ ਬੈਂਕਾਂ ਤੋਂ | ੯੦੦੦੦੦੦ |
| ੨ | ਵਿਕਰੀ ਪੁਸਤਕਾਂ | ੫੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੧੮ ਸੀ.ਨੰ. ੧ ਤੇ ਵੇਖੋ" | ੯੫੦੦੦੦੦ |
| ੩ | **(੨) ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ** | |
| ੧ | ਵਿਕਰੀ ਪੁਸਤਕਾਂ ਅਤੇ ਭੇਟਾ ਸ੍ਰੀ ਪਾਵਨ ਸਰੂਪ | ੧੦੦੦੦੦੦੦ |
| ੨ | ਸੂਦ ਬੈਂਕਾਂ ਤੋਂ | ੨੦੦੦੦੦੦੦ |
| ੩ | ਗੱਡੀ ਸ੍ਰੀ ਪਾਵਨ ਸਰੂਪ ਲਈ ਸੰਗਤਾਂ ਵਲੋਂ ਸਹਾਇਤਾ ਅਤੇ ਫੁਟਕਲ | ੫੫੦੦੦੦ |
| ੪ | ਜਿਲਦਬੰਦੀ | ੪੦੦੦੦੦ |
| ੫ | ਚੜਤ ਗੋਲਕ (ਪ੍ਰੇਮ ਭੇਟਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) | ੫੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੧ ਸੀ.ਨੰ. ੧ ਤੇ ਵੇਖੋ" | ੩੧੦੦੦੦੦੦ |
| ੪ | **(੩) ਧਰਮ ਅਰਥ ਅਤੇ ਪੰਥਕ ਭਲਾਈ ਫੰਡ** | |
| ੧ | ਸੂਦ ਬੈਂਕਾਂ ਤੋਂ | ੫੦੦੦੦੦੦ |
| ੨ | ਫੁਟਕਲ ਆਮਦਨ ਸੰਗਤਾਂ ਅਤੇ ਮੁਲਾਜਮਾਂ ਵਲੋਂ | ੪੦੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੪ ਸੀ.ਨੰ. ੧ ਤੇ ਵੇਖੋ" | ੯੦੦੦੦੦੦ |
| **੫** | **(੪) ਜਨਰਲ ਟਰੱਸਟ ਫੰਡ** | |
| ੧ | ਸੂਦ ਬੈਂਕਾਂ ਤੋਂ | ੩੮੦੦੦੦ |
| ੨ | ਜਮੀਨ ਜਲਾਲਾਬਾਦ ਅਤੇ ਮਾੜੇ ਖੁਰਦ | |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੬ ਸੀ.ਨੰ. ੧ ਤੇ ਵੇਖੋ" | ੩੮੦੦੦੦ |
| **੬** | **(੫) ਦਸਤਕਾਰੀ ਟਰੱਸਟ ਫੰਡ** | |
| ੧ | ਸੂਦ ਬੈਂਕਾਂ ਤੋਂ | ੪੦੦੦ |

| | | |
|---|---|---|
| ੨ | ਕੰਡਮ ਸਮਾਨ, ਘਸਾਈ,ਕਿਰਾਇਆ ਇਮਾਰਤ ਅਤੇ ਫੁਟਕਲ ਆਦਿ | |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੭ ਸੀ.ਨੰ. ੧ ਤੇ ਵੇਖੋ" | ੪੦੦੦ |
| **੭** | **(੬) ਯਾਤਰਾ ਗੁਰਦੁਆਰਾ ਸਹਿਬਾਨ ਪਾਕਿਸਤਾਨ** | |
| ੧ | ਵੀਜਾ ਫੀਸ ਦੀ ਆਮਦਨ | ੭੦੦੦੦੦ |
| ੨ | ਸੂਦ ਬੈਂਕਾਂ ਤੋਂ | ੮੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੮ ਸੀ.ਨੰ. ੧ ਤੇ ਵੇਖੋ" | ੭੮੦੦੦੦ |
| **੮** | **(੭) ਭਾਈਚਾਰਕ ਸੁਧਾਰ ਫੰਡ** | |
| ੧ | ਸੂਦ ਬੈਂਕਾਂ ਤੋਂ | ੬੦੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੨੯ ਸੀ.ਨੰ. ੧ ਤੇ ਵੇਖੋ" | ੬੦੦੦੦੦੦ |
| **੯** | **(੮) ਗੁਰਦੁਆਰਾ ਪਾਕਿਸਤਾਨ ਜਨਰਲ (ਸਸਪੈਂਸ)** | |
| ੧ | ਸੂਦ ਬੈਂਕਾਂ ਤੋਂ | ੫੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੧ ਸੀ.ਨੰ. ੧ ਤੇ ਵੇਖੋ" | ੫੦੦੦ |
| **੧੦** | **(੯) ਜਨਰਲ ਪ੍ਰੌਵੀਡੈਂਟ ਫੰਡ** | |
| ੧ | ਆਮਦਨ (ਵਿਹਲੇ ਹੋਏ ਮੁਲਾਜਮਾਂ ਪਾਸੋਂ ਕਮੇਟੀ ਦੇ ਹਿੱਸੇ ਦਾ ਕੱਟਿਆ ਪ੍ਰੌਵੀਡੈਂਟ ਫੰਡ) | ੭੦੦੦੦੦ |
| | ਸੂਦ ਬੈਂਕਾਂ ਤੋਂ | ੨੦੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੨ ਸੀ.ਨੰ. ੧ ਤੇ ਵੇਖੋ" | ੨੭੦੦੦੦੦ |
| **੧੧** | **(੧੦) ਸ੍ਰ. ਸੁੰਦਰ ਸਿੰਘ ਮਨਚੰਦਾ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੧੩੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੩ ਸੀ.ਨੰ. ੧ ਤੇ ਵੇਖੋ" | ੧੩੦੦੦ |
| ੧੨ | **(੧੧) ਬਾਬਾ ਮਗਲ ਸਿੰਘ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੫੭੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੪ ਸੀ.ਨੰ. ੧ ਤੇ ਵੇਖੋ" | ੫੭੦੦੦ |
| **੧੩** | **(੧੨) ਸ੍ਰ. ਜੈ ਸਿੰਘ ਖੋਸਲਾ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੮੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੪ ਸੀ.ਨੰ. ੧ ਤੇ ਵੇਖੋ" | ੮੦੦ |
| **੧੪** | **(੧੩) ਸ੍ਰ. ਬਲਵੰਤ ਸਿੰਘ ਨਲੂਆ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੧੯੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੫ ਸੀ.ਨੰ. ੧ ਤੇ ਵੇਖੋ" | ੧੯੦੦੦ |
| **੧੫** | **(੧੪) ਗਿਆਨੀ ਆਤਮਾ ਸਿੰਘ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੨੫੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੫ ਸੀ.ਨੰ. ੧ ਤੇ ਵੇਖੋ" | ੨੫੦੦ |
| **੧੬** | **(੧੫) ਮਾਈ ਖੁਸ਼ਹਾਲ ਕੌਰ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੫੫੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੬ ਸੀ.ਨੰ. ੧ ਤੇ ਵੇਖੋ" | ੫੫੦੦ |
| **੧੭** | **(੧੬) ਸਵ:ਸ੍ਰ. ਹਰਬੰਸ ਸਿੰਘ ਤੇ ਸਰਦਾਰਨੀ ਹਰਚਰਨ ਕੌਰ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੨੮੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੭ ਸੀ.ਨੰ. ੧ ਤੇ ਵੇਖੋ" | ੨੮੦੦ |
| **੧੮** | **(੧੭) ਸਵ: ਮਾਸਟਰ ਦਲਜੀਤ ਸਿੰਘ ਇੰਚਾਰਜ ਫਲਾਇੰਗ ਸੁਕਐਡ ਟਰੱਸਟ ਫੰਡ** | |
| ੧ | ਸੂਦ, ਸਹਾਇਤਾ,ਪਿਛਲੀ ਬੱਚਤ ਵਿਚੋਂ | ੨੫੦੦੦ |

| | | |
|---|---|---|
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੭ ਸੀ.ਨੰ. ੧ ਤੇ ਵੇਖੋ" | ੨੫੦੦੦ |
| **੧੯** | **(੧੮) ਕੁਦਰਤੀ ਆਫਤਾਂ ਫੰਡ** | |
| ੧ | ਮੁਲਾਜਮਾਂ ਵਲੋਂ ਸਹਾਇਤਾ | ੧੦੦੦੦ |
| ੨ | ਸੰਗਤਾਂ ਵਲੋਂ ਸਹਾਇਤਾ | ੧੯੦੦੦੦ |
| ੩ | ਸਿਧਾ ਪ੍ਰਬੰਧ ਗੁਰਦੁਆਰਾ ਸਹਿਬਾਨ ਦਫਾ-੮੭ ਤੋਂ ਸਹਾਇਤਾ | |
| ੪ | ਸੂਦ ਬੈਂਕਾ ਤੋਂ | ੪੫੦੦੦੦੦ |
| | **"ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੩੮ ਸੀ.ਨੰ. ੧ ਤੇ ਵੇਖੋ"** | **੪੭੦੦੦੦੦** |
| **੨੦** | **(੧੯) ਗਰੈਚੂਇਟੀ ਅਤੇ ਛੁੱਟੀਆਂ ਦੀ ਤਨਖਾਹ ਦਾ ਸੇਵਾਫਲ** | |
| ੧ | ਸੂਦ ਬੈਂਕਾਂ ਤੋਂ | ੧੬੦੦੦੦੦੦ |
| ੨ | ਗ੍ਰੈਚੂਇਟੀ ਫੰਡ ਗੁਰਦੁਆਰਾ ਸਾਹਿਬਾਨ ਦਫਾ ੮੭ ਦੇ ਸਿੱਧੇ ਪ੍ਰਬੰਧ ਪਾਸੋਂ | ੮੫੦੦੦੦ |
| | **"ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੪੧ ਸੀ.ਨੰ. ੧ ਤੇ ਵੇਖੋ"** | **੧੬੮੫੦੦੦੦** |
| **੨੧** | **(੨੦) ਸ਼ਹੀਦੀ ਫੰਡ ਅਤੇ ਰਲੀਫ ਫੰਡ** | |
| ੧ | ਸੂਦ ਬੈਂਕਾਂ ਤੋਂ | ੮੦੦੦੦੦੦ |
| ੨ | ਸੰਗਤਾਂ ਵਲੋਂ ਸਹਾਇਤਾ | ੧੦੦੦੦੦ |
| | "ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੪੪ ਸੀ.ਨੰ. ੧ ਤੇ ਵੇਖੋ" | ੮੧੦੦੦੦੦ |
| | **ਕੁੱਲ ਜੋੜ ਆਮਦਨ ਟਰੱਸਟ ਫੰਡਜ** | **੮੯੧੪੪੬੦੦** |
| **੨੨** | **(੩) ਵਿਦਿਆ ਫੰਡ ਦੀ ਆਪਣੀ ਆਮਦਨ** | |
| ੧ | ਸੂਦ ਬੈਂਕਾਂ ਤੋਂ | ੫੦੦੦੦੦੦ |
| ੨ | ਕਿਰਾਇਆ ਦੁਕਾਨਾਂ, ਮਕਾਨਾਂ ਆਦਿ | ੨੦੦੦੦੦ |
| ੩ | ਵਿਸ਼ੇਸ਼ ਸਹਾਇਤਾ ਉਚੇਰੀ ਸਿਖਿਆ (ਪੀ.ਟੀ.ਸੀ.ਚੈਂਨਲ ਵਲੋਂ) | ੨੦੦੦੦੦੦੦ |
| ੪ | ਸਹਾਇਤਾ ਗੁਰੂ ਰਾਮਦਾਸ ਹਸਪਤਾਲ, ਵੱਲਾ, ਸ੍ਰੀ ਅੰਮ੍ਰਿਤਸਰ | |
| ੫ | ਫੁਟਕਲ ਆਮਦਨ | ੧੦੦੦੦੦ |
| | **"ਜੋੜ"ਨੋਟ:-ਇਹ ਆਮਦਨ ਬਜਟ ਭਾਗ 'ੳ-੨' ਦੇ ਪੰਨਾ ਨੰਬਰ ੫੩ ਸੀ.ਨੰ. ੧ ਤੇ ਵੇਖੋ"** | **੨੫੩੦੦੦੦੦** |
| **੨੩** | **(੪) ਆਮਦਨ ਗੋਲਡਨ ਆਫਸੈਟ ਪ੍ਰੈਸ** | |
| ੧ | ਕਾਗਜ | ੩੩੦੦੦੦੦੦ |
| ੨ | ਪ੍ਰੋਸੈਸਿੰਗ/ਪਲੈਨਿੰਗ ਅਤੇ ਪਲੇਟਮੇਕਿੰਗ | ੧੬੫੦੦੦੦ |
| ੩ | ਛਪਾਈ | ੮੦੦੦੦੦੦ |
| ੪ | ਦਫਤਰੀਆਣਾ | ੩੫੦੦੦੦੦ |
| ੫ | ਕੰਪੋਜਿੰਗ/ਸਕੈਨਿੰਗ | ੩੦੦੦੦੦ |
| ੬ | ਸੂਦ ਬੈਂਕਾਂ ਤੋਂ | ੫੦੦੦੦ |
| ੭ | ਫੁਟਕਲ (ਰੱਦੀ ਵਿਕਰੀ ਆਦਿ) | ੧੪੦੦੦੦੦ |
| | **ਜੋੜ** | **੪੭੯੦੦੦੦੦** |
| **੨੪** | **(੫) ਆਮਦਨ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ** | |
| ੧ | ਕਾਗਜ | ੨੦੦੦੦੦੦ |
| ੨ | ਛਪਾਈ | ੧੬੦੦੦੦੦ |
| ੩ | ਦਫਤਰੀਆਣਾ | ੧੫੦੦੦੦੦ |
| ੪ | ਸੂਦ ਬੈਂਕਾਂ ਤੋਂ | ੫੦੦੦੦ |

| | | |
|---|---|---|
| ੫ | ਫੁਟਕਲ (ਰੱਦੀ ਵਿਕਰੀ ਆਦਿ) | ੫੦੦੦੦ |
| | **ਜੋੜ** | **੫੨੦੦੦੦੦** |
| **੨੫** | **(੬) ਆਮਦਨ ਸ਼੍ਰੋਮਣੀ ਪ੍ਰਿਟਿੰਗ ਪ੍ਰੈਸ** | |
| ੧ | ਕਾਗਜ | ੧੮੦੦੦੦੦ |
| ੨ | ਛਪਾਈ | ੧੨੦੦੦੦੦ |
| ੩ | ਦਫਤਰੀਆਣਾ | ੧੩੦੦੦੦੦ |
| ੪ | ਸੂਦ ਬੈਂਕਾਂ ਤੋਂ | ੩੪੫੦੦੦੦ |
| ੫ | ਫੁਟਕਲ (ਰੱਦੀ ਵਿਕਰੀ ਆਦਿ) | ੫੦੦੦੦ |
| | **ਜੋੜ** | **੭੮੦੦੦੦੦** |
| **੨੬** | **(੭) ਆਮਦਨ ਗੁਰੂ ਗ੍ਰੰਥ ਸਾਹਿਬ ਮਿਸ਼ਨ ਸ਼ਾਹਪੁਰ (ਅੰਬਾਲਾ)** | |
| ੧ | ਕਾਗਜ | ੨੩੦੦੦੦ |
| ੨ | ਛਪਾਈ | ੨੨੦੦੦੦ |
| ੩ | ਦਫਤਰੀਆਣਾ | ੧੯੦੦੦੦ |
| ੪ | ਸੂਦ ਬੈਂਕਾਂ ਤੋਂ | ੫੦੦੦ |
| ੫ | ਠੇਕਾ ਜਮੀਨਾਂ | ੨੧੫੦੦੦ |
| ੬ | ਚੜ੍ਹਤ ਗੋਲਕ | ੧੭੦੦੦੦ |
| ੭ | ਸਹਾਇਤਾ ਲੰਗਰ | ੫੫੦੦੦ |
| ੮ | ਕਿਰਾਇਆ ਦੁਕਾਨਾਂ, ਮਕਾਨਾਂ ਆਦਿ | ੨੦੦੦੦ |
| ੯ | ਫੁਟਕਲ ਆਦਿ | ੨੦੦੦੦ |
| | **ਜੋੜ** | **੧੧੨੫੦੦੦** |
| | **ਜੋੜ ਆਮਦਨ ਪ੍ਰਿੰਟਿੰਗ ਪ੍ਰੈਸਾਂ** | **੬੨੦੨੫੦੦੦** |
| **੨੭** | **(੮) ਧਰਮ ਪ੍ਰਚਾਰ ਕਮੇਟੀ ਦੀ ਅਸਲ ਆਮਦਨ** | |
| ੧ | ਧਾਰਮਿਕ ਫੰਡ ਗੁਰਦੁਆਰਾ ਸਹਿਬਾਨ ਦਫਾ-੮੭ ਤੋਂ | ੧੯੧੦੦੦੦੦ |
| ੨ | ਸੂਦ ਬੈਂਕਾਂ ਤੋਂ | ੭੦੦੦੦੦੦੦ |
| ੩ | ਪ੍ਰਚਾਰ ਸਹਾਇਤਾ | ੨੪੦੦੦੦੦ |
| ੪ | ਧਾਰਮਿਕ ਪ੍ਰੀਖਿਆ ਤੇ ਪੱਤਰ ਵਿਹਾਰ ਕੋਰਸ (ਦਾਖਲਾ ਫੀਸ) | ੪੦੦੦੦੦ |
| ੫ | ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ (ਪੰਜਾਬੀ ਹਿੰਦੀ ਮਾਸਿਕ ਪੱਤਰ) | ੫੫੦੦੦੦ |
| ੬ | ਗੁਰਮਤਿ ਲਿਟਰੇਚਰ (ਵਿਕਰੀ ਪੁਸਤਕਾਂ) | ੩੫੦੦੦੦੦ |
| ੭ | ਕਿਰਾਇਆ ਦੁਕਾਨਾਂ ਤੇ ਮਕਾਨਾਂ ਆਦਿ | ੧੯੦੦੦੦੦ |
| ੮ | ਆਮਦਨ (ਚੜ੍ਹਤ) ਧਰਮ ਪ੍ਰਚਾਰ ਕਮੇਟੀ ਨਾਲ ਸਬੰਧਤ ਗੁਰਦੁਆਰਾ ਸਹਿਬਾਨ ਤੋਂ | ੨੯੩੦੦੦੦੦ |
| ੯ | ਸ਼ਤਾਬਦੀਆਂ ਸਮਾਰੋਹ | ੧੦੦੦੦੦੦੦ |
| ੧੦ | ਠੇਕਾ ਜਮੀਨਾਂ | ੪੦੦੦੦੦ |
| ੧੧ | ਸੰਗੀਤ ਵਿਦਿਆਲੇ ਤੇ ਫੁਟਕਲ ਆਦਿ | ੨੦੦੦੦ |
| | "**ਜੋੜ**" ਇਹ ਆਮਦਨ ਬਜਟ ਭਾਗ 'ਅ' ਦੇ ਪੰਨਾ ਨੰਬਰ ੧ ਸੀ.ਨੰ. ੨ ਤੇ ਵੇਖੋ।" | ੧੧੧੨੦੦੦੦੦ |
| **੨੮** | **(੯) ਗੁਰਦੁਆਰਾ ਸਹਿਬਾਨ ਦਫਾ-੮੫ ਦੀ ਅਸਲ ਆਮਦਨ** | |
| ੧ | ਚੜ੍ਹਤ ਗੋਲਕ | ੩੩੮੧੪੧੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੧੧੩੦੯੧੬੦੦੦ |
| ੩ | ਭੇਟਾ ਸ੍ਰੀ ਅਖੰਡਪਾਠ ਸਾਹਿਬ | ੫੨੬੪੮੫੦੦੦ |
| ੪ | ਚੜ੍ਹਤ ਜਿੰਨਸ ਅਤੇ ਸਹਾਇਤਾ ਲੰਗਰ | ੮੫੮੨੬੦੦੦੦ |
| ੫ | ਸਹਾਇਤਾ ਇਮਾਰਤਾਂ | ੭੨੧੧੯੦੦੦ |

| | | |
|---|---|---|
| ੬ | ਕਿਰਾਏ ਨਿਵਾਸ ਅਤੇ ਦੁਕਾਨਾਂ/ਮਕਾਨਾਂ | ੪੧੯੧੨੧੬੯੯ |
| ੭ | (ੳ) ਆਮਦਨ ਖੁਦਕਾਸ਼ਤ | ੨੨੭੩੪੦੦੦੦ |
| ੮ | (ਅ) ਆਮਦਨ ਠੇਕਾ ਜਮੀਨਾਂ | ੩੦੮੦੨੭੦੦੦ |
| | **ਸੂਦ ਬੈਕਾਂ** | **੨੧੩੬੦੪੦੦੦** |
| | **ਆਨਲਾਇਨ ਡੋਨੇਸ਼ਨ ਅਤੇ ਫੁਟਕਲ ਆਮਦਨ** | **੪੯੭੧੭੩੦੧** |
| | **ਜੋੜ ਆਮਦਨ** | **੭੧੮੭੦੦੦੦੦੦** |
| **੨੯** | **(੧੦) ਵਿਦਿਅਕ ਅਦਾਰਿਆਂ ਦੀ ਅਸਲ ਆਮਦਨ** | |
| ੧ | ਫੀਸਾਂ ਅਤੇ ਮੈਨੇਜਮੈਂਟ ਫੰਡਜ | ੧੬੨੧੨੬੧੬੪੭ |
| ੨ | ਸਰਕਾਰੀ ਸੰਸਥ ਤੋਂ ਪ੍ਰਾਪਤ ਸਹਾਇਤਾ | ੧੦੦੦੦੦੦੦ |
| ੩ | ੯੫% ਸਰਕਾਰੀ ਗ੍ਰਾਂਟ | ੩੨੩੧੨੦੯੯੩ |
| ੪ | ਵਿਆਜ ਅਤੇ ਵਸੀਲਿਆਂ ਤੋਂ ਆਮਦਨ | ੮੦੧੨੭੮੪੫ |
| ੫ | ਡਾਇਰੈਕਟੋਰੇਟ ਆਫ ਐਜੂਕੇਸ਼ਨ (ਬਹਾਦਰਗੜ੍ਹ) ਵਲੋਂ ਉਮੀਦਵਾਰਾਂ ਤੋਂ ਲਈ ਜਾਂਦੀ ਫੀਸ ਅਤੇ ਵਿਆਜ | ੧੫੫੫੦੦੦ |
| | **ਜੋੜ** | **੨੦੩੬੦੬੫੩੮੫** |
| | **ਕੁੱਲ ਜੋੜ ਆਮਦਨ** | **੯੫੮੪੫੩੪੯੮੫** |
| | **ਭਾਗ ਖਰਚ** | |
| **੧** | **(੧) ਖਰਚ ਜਨਰਲ ਬੋਰਡ ਫੰਡ** | |
| ੧ | "ਜਨਰਲ ਬੋਰਡ ਦਾ ਆਪਣਾ ਅਸਲ ਖਰਚ"ਨੋਟ:- ਇਸ ਦੇ ਖਰਚ ਦਾ ਵਿਸਥਾਰ ਬਜਟ ਭਾਗ "ੳ-੧" ਵਿੱਚ ਪੰਨਾ ਨੰ: ੪ ਤੋਂ ੧੩ ਤੱਕ ਸੀ ਨੰ: ੧ ਤੋਂ ੪੦ ਤੱਕ ਵੇਖੋ" | ੪੫੫੦੦੦੦੦ |
| ੨ | "ਗ੍ਰੈਚੂਇਟੀ ਫੰਡ ਅਤੇ ਰਿਆਇਤੀ ਛੁੱਟੀਆਂ ਦੀ ਤਨਖਾਹ ਦਾ ਸੇਵਾਫਲ (ਟਰੱਸਟ ਫੰਡਜ ਨੂੰ ਦੇਣਯੋਗ) "ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੪੨ ਸੀ: ਨੰ: ੩ ਤੇ ਵੇਖੋ" | ੨੭੩੦੦੦੦੦ |
| ੩ | "ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਸ਼ਾਹਪੁਰ ਅੰਬਾਲਾ ਨੂੰ। "ਨੋਟ:-ਇਸ ਖਰਚ ਦਾ ਵੇਰਵਾ ਬਜਟ ਭਾਗ "ੳ-੪" ਦੇ ਪੰਨਾ ਨੰ: ੧੦੬ ਸੀ:ਨੰ: ੧੧ ਤੇ ਵੇਖ" | ੧੦੦੦੦੦੦ |
| | **ਜੋੜ** | **੭੩੮੦੦੦੦੦** |
| **੨** | **(੨) ਖਰਚ ਟਰੱਸਟ ਫੰਡਜ** | |
| ੧ | "ਸਿੱਖ ਇਤਹਾਸ ਫੰਡ:-"ਨੋਟ:-ਇਸ ਖਰਚ ਦਾ ਵਿਸਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੧੯ ਦੇ ਸੀ:ਨੰ ੧ ਤੋਂ ੧੩ ਤੱਕ ਵੇਖੋ" | ੮੩੦੦੦੦੦ |
| ੨ | "ਗ੍ਰੈਚੁਇਟੀ ਅਤੇ ਛੁਟੀਆਂ ਦਾ ਸੇਵਾਫਲ:-"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ:੪੨ ਸੀ: ਨੰ: ੫ ਤੇ ਵੇਖੋ।" | ੧੨੦੦੦੦੦ |
| | **ਜੋੜ ਖਰਚ** | **੯੫੦੦੦੦੦** |
| **੩** | **ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਨੋਟ:-**ਇਸ ਖਰਚ ਦਾ ਵਿਸਥਾਰ ੧) ਬਜਟ ਭਾਗ "ੳ-੨" ਦੇ ਪੰਨਾ ਨੰ: ੨੨ ਦੇ ਸੀ:ਨੰ ੧ ਤੋਂ ੨੦ ਤੇ ਵੇਖੋ | ੨੯੭੦੦੦੦੦ |
| | ੨) **"ਗ੍ਰੈਚੁਇਟੀ ਅਤੇ ਛੁਟੀਆਂ ਦਾ ਸੇਵਾਫਲ:-** "ਨੋਟ:-ਇਸ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ:੪੨ ਸੀ: ਨੰ: ੬ ਤੇ ਵੇਖੋ।" | ੧੩੦੦੦੦੦ |
| | **ਜੋੜ ਖਰਚ** | **੩੧੦੦੦੦੦੦** |
| **੪** | **"ਧਰਮ ਅਰਥ ਅਤੇ ਪੰਥਕ ਭਲਾਈ ਫੰਡ:-** "ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ | |

ਭਾਗ "ੳ-੨" ਦੇ ਪੰਨਾ ਨੰ: ੨੫ ਦੇ ਸੀ: ਨੰ ੧ ਤੋਂ ੬ ਤੱਕ ਵੇਖੋ" ੯੦੦੦੦੦੦

੫ **"ਜਨਰਲ ਟਰੱਸਟ ਫੰਡ:**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ
ਪੰਨਾ ਨੰ: ੨੭ ਦੇ ਸੀ:ਨੰ ੧ ਤੇ ਵੇਖੋ" ੩੮੦੦੦੦

੬ **"ਦਸਤਕਾਰੀ ਫੰਡ:-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੨੮ ਦੇ ਸੀ: ਨੰ ੧ ਤੇ
ਵੇਖੋ" ੪੦੦੦

੭ **"ਯਾਤਰਾ ਗੁਰਦੁਆਰਾ ਸਾਹਿਬਾਨ ਪਾਕਿਸਤਾਨ:-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੨੯ ਦੇ ਸੀ:ਨੰ ੧ ਤੋਂ ੩ ਤੇ
ਵੇਖੋ" ੭੮੦੦੦੦

੮ **"ਭਾਈਚਾਰਕ ਸੁਧਾਰ ਫੰਡ:-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੦ ਅਤੇ ੩੧ ਦੇ
ਸੀ:ਨੰ ੧ ਤੋਂ ੬ ਤੇ ਵੇਖੋ।" ੬੦੦੦੦੦੦

੯ **"ਗੁਰਦੁਆਰਾ ਪਾਕਿਸਤਾਨ ਜਨਰਲ (ਸਸਪੈਂਸ) :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੨ ਦੇ ਸੀ:ਨੰ ੧ ਤੇ
ਵੇਖੋ" ੫੦੦੦

੧੦ **"ਜਨਰਲ ਪ੍ਰੋਵੀਡੈਂਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੩ ਦੇ ਸੀ:ਨੰ ੧ ਤੇ
ਵੇਖੋ" ੨੭੦੦੦੦੦

੧੧ **"ਸ੍ਰ: ਸੁੰਦਰ ਸਿੰਘ ਮਨਚੰਦਾ ਟਰੱਸਟ ਫੰਡ :-**
"ਨੋਟ:-ਇਸ ਦੇ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੩ ਦੇ ਸੀ:ਨੰ ੧ ਤੇ
ਵੇਖੋ" ੧੩੦੦੦

੧੨ **"ਬਾਬਾ ਮੰਗਲ ਸਿੰਘ ਟਰੱਸਟ ਫੰਡ:-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੪ ਦੇ ਸੀ:ਨੰ ੧ ਤੇ
ਵੇਖੋ" ੫੭੦੦੦

੧੩ **"ਜੈ ਸਿੰਘ ਖੋਸਲਾ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੪ ਦੇ ਸੀ:ਨੰ ੧ ਤੇ ਵੇਖੋ" ੮੦੦

੧੪ **"ਸ੍ਰ: ਬਲਵੰਤ ਸਿੰਘ ਨਲੂਆ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੫ ਦੇ ਸੀ:ਨੰ ੧ ਤੇ ਵੇਖੋ" ੧੯੦੦੦

੧੫ **"ਗਿਆਨੀ ਆਤਮਾ ਸਿੰਘ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੬ ਦੇ ਸੀ:ਨੰ ੧ ਤੇ ਵੇਖੋ" ੨੫੦੦

੧੬ **"ਮਾਈ ਖੁਸ਼ਹਾਲ ਕੌਰ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੬ ਦੇ ਸੀ:ਨੰ ੧ ਤੇ ਵੇਖੋ" ੫੫੦੦

੧੭ **"ਸਵ:ਸ੍ਰ:ਹਰਬੰਸ ਸਿੰਘ ਤੇ ਸਰਦਾਰਨੀ ਹਰਚਰਨ ਕੌਰ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੭ ਦੇ ਸੀ:ਨੰ ੧ ਤੇ ਵੇਖੋ" ੨੮੦੦

੧੮ **"ਮਾਸਟਰ ਦਲਜੀਤ ਸਿੰਘ ਇੰਚਾਰਜ ਫਲਾਇੰਗ ਸੁਕਐਡ ਟਰੱਸਟ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੮ ਦੇ ਸੀ:ਨੰ ੧ ਤੇ ਵੇਖੋ" ੨੫੦੦੦

੧੯ **"ਕੁਦਰਤੀ ਆਫਤਾਂ ਫੰਡ :-**
"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੩੯ ਅਤੇ ੪੦ ਦੇ
ਸੀ:ਨੰ ੧ ਤੋਂ ੫ ਤੱਕ ਵੇਖੋ" ੪੭੦੦੦੦੦

**੨੦ "ਗ੍ਰੈਚੁਇਟੀ ਅਤੇ ਛੁੱਟੀਆਂ ਦੀ ਤਨਖਾਹ ਦਾ ਫੰਡ :-**

"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ:੪੩, ੪੪ ਮੱਦ ਨੰ ੧ ਦੇ ਸੀ: ਨੰ ੧ ਤੋਂ ੨ ਤੇ ਵੇਖੋ" ੧੬੮੫੦੦੦੦

**੨੧ "ਸ਼ਹੀਦੀ ਅਤੇ ਰਲੀਫ ਫੰਡ :-**

"ਨੋਟ:-ਇਸ ਖਰਚ ਦਾ ਵਿਸ਼ਥਾਰ ਬਜਟ ਭਾਗ "ੳ-੨" ਦੇ ਪੰਨਾ ਨੰ: ੪੫ ਅਤੇ ੪੬ ਦੇ ਸੀ: ਨੰ ੧ ਤੋਂ ੬ ਤੇ ਵੇਖੋ" ੮੧੦੦੦੦੦

**ਜੋੜ ਕੁਲ ਖਰਚ ਟਰੱਸਟ ਫੰਡਜ :- ੮੯੧੪੪੬੦੦**

**੨੨ (੩) ਖਰਚ ਵਿਦਿਆ ਫੰਡ**

੧) ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ ਪੰਨਾ ਨੰਬਰ ੫੬ ਤੋਂ ੬੭ ਤੇ ਸੀ: ਨੰ ੧ ਤੋ ੧੫ ਤੇ ਵੇਖੋ ੨੫੩੦੦੦੦੦

**੨੩ (੪) ਖਰਚ ਗੋਲਡਨ ਆਫਸੈਟ ਪ੍ਰੈਸ**

| | |
|---|---|
| ੧) ਤਨਖਾਹ ਸਟਾਫ, ਈ.ਐਸ.ਆਈ, ਅਤੇ ਏ.ਡੀ ਚਾਰਜਿਜ ਆਦਿ | ੨੨੨੦੦੦੦੦ |
| ੨) ਕਾਗਜ | ੨੩੦੦੦੦੦੦ |
| ੩) ਛਪਾਈ, ਦਫਤਰੀਆਨਾ, ਪ੍ਰੋਸੈਸਿੰਗ, ਪਲੇਟਾਂ ਅਤੇ ਸ਼ਿਆਹੀਆਂ,ਕੈਮੀਕਲ ਆਦਿ | ੪੫੭੦੦੦੦ |
| ੪) ਬਿੱਲ ਬਿਜਲੀ ਅਤੇ ਜਨਰੇਟਰ ਆਦਿ | ੨੨੦੦੦੦੦ |
| ੫) ਮੁਰੰਮਤ ਮਸ਼ੀਨਰੀ, ਸਮਾਨ ਅਤੇ ਇਮਾਰਤ ਅਤੇ ਕਿਰਾਇਆ ਇਮਾਰਤ ਆਦਿ | ੫੦੫੦੦੦ |
| ੬) ਤਨਖਾਹ ਗ੍ਰੈਚੁਇਟੀ ਤੇ ਛੁਟੀਆਂ ਦਾ ਸੇਵਾਫਲ (ਟੈਕਨੀਕਲ ਸਟਾਫ) | ੨੫੦੦੦੦੦ |
| ੭) "ਤਨਖਾਹ ਗ੍ਰੈਚੁਇਟੀ ਤੇ ਛੁਟੀਆਂ ਦਾ ਸੇਵਾਫਲ (ਦਫਤਰੀ ਸਟਾਫ) ਟਰੱਸਟ ਫੰਡਜ ਨੂੰ ਦੇਣਯੋਗ। "ਨੋਟ:- ਇਸ ਦਾ ਵੇਰਵਾ ਬਜਟ ਭਾਗ "ੳ ੨" ਦੇ ਪੰਨਾ ਨੰਬਰ ੪੨ ਸੀ: ਨੰ: ੭ ਤੇ ਵੇਖੋ" | ੩੫੦੦੦੦ |
| ੮) ਬੀਮਾਂ ਮੁਲਾਜਮਾਂ | ੩੦੦੦੦੦ |
| ੯) ਫੁਟਕਲ, ਸਫਰ ਖਰਚ, ਟੈਲੀਫੋਨ, ਸਟੇਸ਼ਨਰੀ, ਇੰਟਰਨੈਟ ਹਿੱਸਾ ਖਰਚ ਦਫਤਰ ਵਰਦੀਆਂ ਸਟਾਫ, ਆਡਿਟ ਫੀਸ, ਐਟਰਟੇਨਮੈਂਟ, ਜੀ.ਐਸ.ਟੀ, ਆਦਿ। | ੫੪੬੦੦੦ |
| ੧੦) ਪੂੰਜੀਗਤ ਖਰਚ | ੧੭੨੯੦੦੦ |
| **ਜੋੜ** | **੫੭੯੦੦੦੦੦** |

**੨੪ (੫) ਖਰਚ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ** ੦

| | |
|---|---|
| ੧) ਤਨਖਾਹ ਸਟਾਫ, ਈ.ਐਸ.ਆਈ, ਅਤੇ ਏ.ਡੀ ਚਾਰਜਿਜ ਆਦਿ | ੪੩੪੯੦੦੦ |
| ੨) ਕਾਗਜ਼ | ੧੫੦੦੦੦੦ |
| ੩) ਛਪਾਈ, ਦਫਤਰੀਆਨਾ, ਸਿੱਕਾ, ਸ਼ਿਆਹੀਆਂ ਆਦਿ | ੬੫੦੦੦੦ |
| ੪) ਬਿੱਲ, ਬਿਜਲੀ ਜਨਰੇਟਰ ਆਦਿ | ੧੦੦੦੦੦ |
| ੫) ਮੁਰੰਮਤਾਂ ਮਸ਼ੀਨਰੀ, ਸਮਾਨ, ਇਮਾਰਤ ਅਤੇ ਕਿਰਾਇਆ ਇਮਾਰਤ ਆਦਿ | ੬੫੦੦੦ |
| ੬) ਤਨਖਾਹ ਗਰੈਚੁਇਟੀ ਤੇ ਛੁਟੀਆਂ ਦੀ ਤਨਖਾਹ (ਟੈਕਨੀਕਲ ਸਟਾਫ) | |
| ੭) "ਤਨਖਾਹ ਗਰੈਚੁਇਟੀ ਤੇ ਛੁਟੀਆਂ ਦਾ ਸੇਵਾਫਲ (ਦਫਤਰੀ ਸਟਾਫ) ਟਰੱਸਟ ਫੰਡਜ ਨੂੰ ਦੇਣਯੋਗ। "ਨੋਟ:- ਇਸ ਦਾ ਵੇਰਵਾ ਬਜਟ ਭਾਗ "ੳ ੨" ਦੇ ਪੰਨਾ ਨੰਬਰ ੪੨ ਸੀ: ਨੰ: ੮ ਤੇ ਵੇਖੋ" | ੧੦੦੦੦੦ |
| ੮) ਬੀਮਾਂ ਮੁਲਾਜਮਾਂ | ੧੦੦੦੦੦ |
| ੯) ਫੁਟਕਲ, ਸਫਰ ਖਰਚ, ਟੈਲੀਫੋਨ, ਸਟੇਸ਼ਨਰੀ, ਇੰਟਰਨੈਟ, ਹਿੱਸਾ ਖਰਚ ਦਫਤਰ, ਵਰਦੀਆਂ ਸਟਾਫ, ਐਟਰਟੇਨਮੈਂਟ, ਆਡਿਟ ਫੀਸ ਆਦਿ। | ੧੯੬੦੦੦ |
| ੧੦) ਪੂੰਜੀਗਤ ਖਰਚ | ੧੪੦੦੦੦ |
| **ਜੋੜ** | **੭੨੦੦੦੦੦** |

**੨੫ (੬) ਖਰਚ ਸ੍ਰੋਮਣੀ ਪ੍ਰਿੰਟਿੰਗ ਪ੍ਰੈਸ**

| | |
|---|---|
| ੧) ਤਨਖਾਹ ਸਟਾਫ, ਈ.ਐਸ.ਆਈ, ਅਤੇ ਏ.ਡੀ ਚਾਰਜਿਜ ਆਦਿ | ੩੦੦੦੦੦੦ |

| | |
|---|---|
| ੨) ਕਾਗਜ਼ | ੨੪00000 |
| ੩) ਛਪਾਈ, ਦਫਤਰੀਆਨਾ, ਸਿੱਕਾ, ਸ਼ਿਆਹੀਆਂ ਆਦਿ | ੪00000 |
| ੪) ਬਿੱਲ, ਬਿਜਲੀ ਜਨਰੇਟਰ ਆਦਿ | ੧੫0000 |
| ੫) ਮੁਰੰਮਤਾਂ ਮਸ਼ੀਨਰੀ, ਸਮਾਨ ਅਤੇ ਇਮਾਰਤ ਆਦਿ | ੧੨0000 |
| ੬) "ਤਨਖਾਹ ਗਰੈਚੁਇਟੀ ਤੇ ਛੁੱਟੀਆਂ ਦਾ ਸੇਵਾਫਲ (ਦਫਤਰੀ ਸਟਾਫ) ਟਰੱਸਟ ਫੰਡਜ ਨੂੰ ਦੇਣਯੋਗ। "ਨੋਟ:- ਇਸ ਦਾ ਵੇਰਵਾ ਬਜਟ ਭਾਗ "ੳ ੨" ਦੇ ਪੰਨਾ ਨੰਬਰ ੪੩ ਸੀ: ਨੰ: ੯ ਤੇ ਵੇਖੋ" | ੩੩0000 |
| ੭) ਬੀਮਾਂ ਮੁਲਾਜਮਾਂ | ੧00000 |
| ੮) ਫੁਟਕਲ, ਸਫਰ ਖਰਚ, ਟੈਲੀਫੋਨ, ਸਟੇਸ਼ਨਰੀ, ਇੰਟਰਨੈਟ ਹਿੱਸਾ ਖਰਚ ਦਫਤਰ ਵਰਦੀਆਂ ਸਟਾਫ ਐਟਰਟੇਨਮੈਂਟ, ਆਡਿਟ ਫੀਸ ਆਦਿ। | ੧੪੬000 |
| ੯) ਪੂੰਜੀਗਤ ਖਰਚ | ੧੧੫੪000 |
| **ਜੋੜ** | **੭੮00000** |
| **੨੬ (੭) ਖਰਚ ਗੁਰੂ ਗ੍ਰੰਥ ਸਾਹਿਬ ਮਿਸ਼ਨ ਸ਼ਾਹਪੁਰ (ਅੰਬਾਲਾ)** | |
| ੧) ਤਨਖਾਹ ਸਟਾਫ | ੨੮00000 |
| ੨) ਖਰਚ ਲੰਗਰ | ੩੩0000 |
| ੩) ਕਾਗਜ਼ | ੨੭0000 |
| ੪) ਛਪਾਈ, ਦਫਤਰੀਆਨਾ, ਸਿੱਕਾ, ਸ਼ਿਆਹੀਆਂ ਆਦਿ | ੫0000 |
| ੫) ਬਿੱਲ, ਬਿਜਲੀ ਜਨਰੇਟਰ ਆਦਿ | ੭0000 |
| ੬) ਮੁਰੰਮਤਾਂ ਮਸ਼ੀਨਰੀ, ਸਮਾਨ ਅਤੇ ਇਮਾਰਤ ਆਦਿ | ੫0000 |
| ੭) "ਤਨਖਾਹ ਗਰੈਚੁਇਟੀ ਤੇ ਛੁਟੀਆਂ ਦਾ ਸੇਵਾਫਲ (ਦਫਤਰੀ ਸਟਾਫ) ਟਰੱਸਟ ਫੰਡਜ ਨੂੰ ਦੇਣਯੋਗ। "ਨੋਟ:- ਇਸ ਦਾ ਵੇਰਵਾ ਬਜਟ ਭਾਗ "ੳ ੨" ਦੇ ਪੰਨਾ ਨੰਬਰ ੪੩ ਸੀ: ਨੰ: ੧੦ ਤੇ ਵੇਖੋ" | ੭0000 |
| ੮) ਬੀਮਾਂ ਮੁਲਾਜਮਾਂ | ੬0000 |
| ੯) ਫੁਟਕਲ, ਸਫਰ ਖਰਚ, ਟੈਲੀਫੋਨ, ਸਟੇਸ਼ਨਰੀ, ਇੰਟਰਨੈਟ,ਡਾਕ ਖਰਚ, ਖਰਚ ਦਫਤਰ, ਵਰਦੀਆਂ ਸਟਾਫ, ਮੇਲੇ ਗੁਰਪੁਰਬ, ਮੋਟਰ ਸਾਈਕਲ ਖਰਚ, ਆਦਿ। | ੧00000 |
| ੧੦ ਪੂੰਜੀਗਤ ਖਰਚ | ੨੫000 |
| **ਜੋੜ** | **੩੮੨੫000** |
| **ਜੋੜ ਖਰਚ ਪ੍ਰਿੰਟਿੰਗ ਪ੍ਰੈਸਾਂ** | **੭੬੭੨੫000** |
| **੨੭ (੮) ਖਰਚ ਧਰਮ ਪ੍ਰਚਾਰ ਕਮੇਟੀ** | |
| ੧ **"ਧਰਮ ਪ੍ਰਚਾਰ ਕਮੇਟੀ ਦਾ ਆਪਣਾ ਖਰਚ:-** "ਨੋਟ:- ਇਸ ਖਰਚ ਦਾ ਵੇਰਵਾ ਬਜਟ ਭਾਗ "ਅ" ਵਿੱਚ ਪੰਨਾ ਨੰਬਰ ੨ ਸੀ:ਨੰ ੧ ਤੋਂ ੮੮ ਤੱਕ ਵੇਖੋ" | ੬੧੨00000 |
| ੨ **"ਸਹਾਇਤਾ ਸਪੋਰਟਸ ਵਿੰਗ ਲਈ (ਵਿਦਿਆ ਫੰਡ ਨੂੰ ਦੇਣਯੋਗ) :-** "ਨੋਟ:- ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਵਿੱਚ ਪੰਨਾ ਨੰਬਰ ੫੫ ਸੀ:ਨੰ: ੫ ਤੇ ਵੇਖੋ" | ੧0000000 |
| ੩ **"ਗਰੈਚੂਇਟੀ ਅਤੇ ਛੁੱਟੀਆਂ ਦੀ ਤਨਖਾਹ ਦਾ ਸੇਵਾਫਲ ਟਰੱਸਟ ਫੰਡ ਨੂੰ ਦੇਣਯੋਗ :-** "ਨੋਟ:- ਇਸ ਖਰਚ ਦਾ ਵੇਰਵਾ ਬਜਟ ਦੇ ਭਾਗ "ੳ ੨" ਵਿੱਚ ਪੰਨਾ ਨੰਬਰ ੪੨ ਸੀ:ਨੰ: ੪ ਤੇ ਵੇਖੋ" | ੩0000000 |
| ੪ **"ਸਹਾਇਤਾ ਗੋਲਡਨ ਆਫਸੈਟ ਪ੍ਰੈਸ ਨੂੰ ਦੇਣਯੋਗ :-** "ਨੋਟ:- ਇਸ ਖਰਚ ਦਾ ਵੇਰਵਾ ਬਜਟ ਦੇ ਭਾਗ "ੳ ੪" ਵਿੱਚ ਪੰਨਾ ਨੰਬਰ ੮੯ ਸੀ:ਨੰ: ੯ ਤੇ ਵੇਖੋ" | ੧0000000 |
| ੫ **"ਸਹਾਇਤਾ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ ਨੂੰ ਦੇਣਯੋਗ :** | |

"ਨੋਟ:- ਇਸ ਖਰਚ ਦਾ ਵੇਰਵਾ ਬਜਟ ਦੇ ਭਾਗ "ੳ ੪" ਵਿੱਚ ਪੰਨਾ ਨੰਬਰ ੯੬
ਸੀ:ਨੰ: ੭ ਤੇ ਵੇਖੋ"

**ਜੋੜ** **੧੧੧੨੦੦੦੦੦**

**੨੮ (੯) ਖਰਚ ਗੁਰਦੁਆਰਾ ਸਾਹਿਬਾਨ ਦਫਾ-੮੫**

| | |
|---|---|
| ੧ ਤਨਖਾਹ ਸਟਾਫ | ੨੨੧੪੬੫੦੦੦੦ |
| ੨ ਖਰਚ ਕੜਾਹ ਪ੍ਰਸ਼ਾਦਿ | ੪੧੬੫੬੨੭੦੦ |
| ੩ ਸ੍ਰੀ ਅਖੰਡਪਾਠ ਸਾਹਿਬ | ੩੬੯੮੯੮੦੦੦ |
| ੪ ਖਰਚ ਲੰਗਰ | ੮੦੯੩੭੦੦੦੦ |
| ੫ ਮੇਲੇ ਗੁਰਪੁਰਬ | ੬੯੮੫੧੦੦੦ |
| ੬ ਬਿਜਲੀ,ਪਾਣੀ ਅਤੇ ਜਨਰੇਟਰ | ੨੯੦੧੫੩੦੦੦ |
| ੭ ਪ੍ਰਸ਼ਾਦਿ ਸਿਰੋਪਾਉ ਅਤੇ ਜਿਊਟ ਮੈਟ | ੯੩੧੯੭੦੦੦ |
| ੮ ਬੰਧਾਨ ਨਿਹੰਗ ਸਿੰਘਾਂ ਅਤੇ ਬੀਮਾਂ ਮੁਲਾਜਮਾਂ | ੭੬੮੪੧੨੦੦ |
| ੯ ਖਰਚ ਗੱਡੀਆਂ | ੪੪੯੭੬੦੦੦ |
| ੧੦ ਮੁਰੰਮਤ ਸਮਾਨ ਅਤੇ ਇਮਾਰਤਾਂ | ੪੮੨੭੧੦੦੦ |
| ੧੧ ਖਰਚ ਨਿਵਾਸ | ੨੫੫੯੦੦੦੦ |
| ੧੨ ਖਰਚ ਖੇਤੀਬਾੜੀ | ੭੧੮੫੮੦੦੦ |
| ੧੩ ਤਨਖਾਹ ਖੇਤੀਬਾੜੀ | ੨੭੦੧੦੦੦੦ |
| ੧੪ ਸਹਾਇਤਾ ਪਿੰਗਲਵਾੜਾ, ਪੈਨਸ਼ਨਾ ਅਤੇ ਧਰਮ ਅਰਥ ਲਈ | ੬੦੫੫੦੦੦ |
| ੧੫ ਫੁਟਕਲ, ਵਰਦੀਆਂ ਸਟਾਫ, ਮੁਕਦਮੇਂ, ਸਟੇਸ਼ਨਰੀ, ਸਫਰ ਖਰਚ, ਟੈਲੀਫੋਨ, ਆਡਿਟ ਫੀਸ, ਡਾਕ ਖਰਚ ਅਤੇ ਹੋਰ ਖਰਚ | ੯੪੧੮੮੯੨੯ |
| ੧੬ ਪੂੰਜੀਗਤ ਖਰਚ | ੮੪੩੪੫੯੫੯੪ |

**"ਗੁਰਦੁਆਰਾ ਸਹਿਬਾਨ ਦੇ ਰੁਟੀਨ ਖਰਚ ਦਾ ਜੋੜ:-**
"ਨੋਟ:-ਵੱਖ ਵੱਖ ਗੁਰਦੁਆਰਾ ਸਾਹਿਬਾਨਾ ਦੀਆਂ ੧ ਤੋਂ ਲੈ ਕੇ ੧੬ ਤੱਕ ਦੇ ਮੱਦਾਂ ਦੇ
ਖਰਚਾਂ ਦਾ ਵੇਰਵਾ ਬਜਟ ਭਾਗ "ੲ" ਤੇ ਦੇਖੋ" ੫੫੦੧੯੩੧੪੨੩

ਗੁਰਦੁਆਰਾ ਸਹਿਬਾਨ ੮੫ ਵਲੋਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਦਿਤੇ ਜਾਣ ਵਾਲੇ ਫੰਡਾਂ ਦਾ ਖਰਚ ਹੇਠ ਲਿਖੇ ਅਨੁਸਾਰ ਹੈ।

੧੭ "(੧) **ਧਾਰਮਿਕ ਫੰਡ (ਧਰਮ ਪ੍ਰਚਾਰ ਕਮੇਟੀ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ਅ" ਦੇ ਪੰਨਾ ਨੰ: ੧
ਸੀ: ਨੰ: ੧ ਤੇ ਵੇਖੋ।" ੫੯੭੯੩੬੭੮੮

੧੮ "(੨) **ਦਸਵੰਧ ਫੰਡ (ਜਨਰਲ ਬੋਰਡ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੧" ਦੇ ਪੰਨਾ ਨੰ: ੩
ਸੀ: ਨੰ: ੨ ਤੇ ਵੇਖੋ।" ੩੯੮੬੨੪੫੧੪

੧੯ "(੩) **ਸਹਾਇਤ ਮੀਰੀ ਪੀਰੀ ਮੈਡੀਕਲ ਕਾਲਜ ਐਂਡ ਇੰਸਟੀਚਿਊਟ ਸ਼ਾਹਬਾਦ ਮਾਰਕੰਡਾ (ਜਨਰਲ ਬੋਰਡ ਫੰਡ ਨੂੰ ਦੇਣਯੋਗ**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੧" ਦੇ ਪੰਨਾ ਨੰ:੩
ਸੀਨੰ: ੩ ਤੇ ਵੇਖੋ।" ੮੦੦੦੦੦੦੦

੨੦ "(੪) **ਸਹਾਇਤ ਸ੍ਰੀ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ (ਜਨਰਲ ਬੋਰਡ ਫੰਡ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੧" ਦੇ ਪੰਨਾ ਨੰ: ੪
ਸੀ: ਨੰ: ੪ ਤੇ ਵੇਖੋ।" ੬੦੦੦੦੦੦੦

੨੧ **"(੫) ਸਿੱਖ ਇਤਹਾਸ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**

"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੧੮
ਸੀ.ਨੰ. ੨ ਤੇ ਵੇਖੋ" ੧੪੫੦੮੦੦੦

੨੨ **"(੬) ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੨੧
ਸੀ.ਨੰ. ੨ ਤੇ ਵੇਖ।" ੧੭੯੧੦੦੦੦

੨੩ **"(੭) ਧਰਮ ਅਰਥ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ
ਪੰਨਾ ਨੰ: ੨੪ ਸੀ: ਨੰ:੨ ਤੇ ਵੇਖੋ" ੧੪੪੭੮੦੦੦

੨੪ **"(੮) ਪੰਥਕ ਭਲਾਈ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੨੫
ਸੀ: ਨੰ: ੩ ਤੇ ਵੇਖੋ।" ੫੩੫੩੦੦੦

੨੫ **"(੯) ਭਾਈਚਾਰਕ ਸੁਧਾਰ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੩੦
ਸੀ:ਨੰ: ੨ ਤੇ ਵੇਖੋ।" ੫੩੫੩੦੦੦

੨੬ **"(੧੦) ਸਹਾਇਤਾ ਕੁਦਰਤੀ ਆਫਤਾਂ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੩੯
ਸੀ: ਨੰ: ੨ ਤੇ ਵੇਖੋ॥" ੮੭੯੯੦੦੦

੨੭ **"(੧੧) ਸਹਾਇਤਾ ਸ਼ਹੀਦੀ ਫੰਡ (ਟਰੱਸਟ ਫੰਡਜ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ ਪੰਨਾ ਨੰ: ੪੫
ਸੀ:ਨੰ: ੨ ਤੇ ਵੇਖੋ।" ੮੭੯੯੦੦੦

੨੮ **"(੧੨) ਗ੍ਰੈਚੁਇਟੀ ਅਤੇ ਰਿਆਇਤੀ ਛੁੱਟੀਆਂ ਦਾ ਸੇਵਾਫਲ (ਟਰੱਸਟ ਫੰਡ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੨" ਦੇ
ਪੰਨਾ ਨੰ: ੪੧ ਦੇ ਸੀ:ਨੰ: ੨ ਤੇ ਵੇਖੋ।" ੨੨੮੪੯੫੦੦੦

੨੯ **"(੧੩) ਵਿਦਿਆ ਫੰਡ**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ ਪੰਨਾ ਨੰ: ੫੪
ਸੀ: ਨੰ: ੨ ਤੇ ਵੇਖੋ।" ੧੯੯੩੧੨੨੭੫

੩੦ **"(੧੪) ਸਹਾਇਤਾ ਇਮਾਰਤਾਂ ਵਿਦਿਅਕ ਅਦਾਰੇ"(ਵਿਦਿਆ ਫੰਡ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ
ਪੰਨਾ ਨੰ: ੫੪ ਸੀ: ਨੰ: ੩ ਤੇ ਵੇਖੋ।" ੪੪੧੦੦੦੦੦

੩੧ **"(੧੫) ਸਹਾਇਤਾ ਸਪੋਰਟਸ ਵਿੰਗ ਲਈ (ਵਿਦਿਆ ਫੰਡ ਨੂੰ ਦੇਣਯੋਗ)**
"ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ
ਪੰਨਾ ਨੰ: ੫੪ ਸੀ: ਨੰ: ੪ ਤੇ ਵੇਖੋ।" ੧੪੦੦੦੦੦

**ਜੋੜ ਫੰਡਜ** **੧੬੮੫੦੬੮੫੭੭**

**ਕੁਲ ਜੋੜ ਖਰਚ ਗੁਰਦੁਆਰਾ ਸਹਿਬਾਨ** **੭੧੮੭੦੦੦੦੦੦**

੨੯ **(੧੦) ਖਰਚ ਵਿਦਿਅਕ ਅਦਾਰੇ**

੧ ਤਨਖਾਹ ਟੀਚਿੰਗ ਸਟਾਫ ੯੫% ਗ੍ਰਾਂਟ ਅਧੀਨ ੫੫੫੦੫੫੬੪੬
੨ ਤਨਖਾਹ ਅਨਕਵਰਡ/ ਐਡਹਾਕ ਟੀਚਿੰਗ/ ਨਾਨ ਟੀਚਿੰਗ ਸਟਾਫ ੧੧੯੪੩੭੬੭੧੦
੩ ਡਾਕ ਖਰਚ, ਇਸ਼ਤਿਹਾਰਬਾਜੀ, ਬਿਜਲੀ, ਪਾਣੀ, ਬੱਸ ਖਰਚ, ਮੁਰੰਮਤਾਂ, ਸਟੇਸ਼ਨਰੀ,
ਆਡਿਟ ਫੀਸ, ਇਮਤਿਹਾਨ, ਯੂਥ ਫੈਸਟੀਵਲ ਆਦਿ। ੪੨੯੭੩੦੩੬੭
੪ ਨਵੀਂ ਬਿਲਡਿੰਗ ਦੀ ਉਸਾਰੀ ੨੦੮੧੩੦੦੦

| | |
|---|---|
| ੫ ਫਰਨੀਚਰ ਆਦਿ ਖਰਚ | ੧੩੮੬੬੬੧੧ |
| ੬ ਯੂਨੀਵਰਸਿਟੀ/ ਬੋਰਡ ਨੂੰ ਫੰਡ ਅਤੇ ਫੀਸਾਂ ਦੀ ਅਦਾਇਗੀ | ੬੭੬੧੪੪੬੬ |
| ੭ ਡਾਇਰੈਕਟੋਰੇਟ ਆਫ ਐਜੂਕੇਸ਼ਨ ਫੰਡ | ੧੩੩੯੨੩੮੦ |
| ੮ ਡਾਇਰੈਕਟਰ ਆਫ ਐਜੂਕੇਸ਼ਨ | ੧੫੫੫੦੦੦ |
| ੯"(੧) ਗ੍ਰੈਚੂਇਟੀ ਫੰਡ, ਲੀਵ ਇੰਨਕੈਸਮੈਂਟ, (ਸ਼੍ਰੋਮਣੀ ਕਮੇਟੀ ਦੇ ਵਿਦਿਆ ਫੰਡ ਨੂੰ ਦੇਣਯੋਗ):- | |
| "ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ ਪੰਨਾ ਨੰਬਰ ੫੫ | |
| ਸੀ: ਨੰ: ੭ ਤੇ ਵੇਖੋ।" | ੨੧੯੮੦੦੦੦ |
| (੨) ਬਾਬਾ ਮੱਖਣ ਸ਼ਾਹ ਲੁਬਾਣਾ ਪਬਲਿਕ ਸਕੂਲ ਟਾਡਾ ਰਾਮ ਸਹਾਏ ਤੋਂ ਗ੍ਰੈਚੂਇਟੀ ਫੰਡ (ਵਿਦਿਆ ਫੰਡ ਵਿੱਚ ਜਮਾਂ) | |
| ੧੦ "ਵਿਦਿਅਕ ਅਦਾਰਿਆਂ ਤੋਂ ਵਿੱਦਿਆ ਫੰਡ ਨੂੰ ਦੇਣਯੋਗ ਸਹਾਇਤਾ:- | |
| "ਨੋਟ:-ਇਸ ਦੇ ਖਰਚ ਦਾ ਵੇਰਵਾ ਬਜਟ ਭਾਗ "ੳ-੩" ਦੇ ਪੰਨਾ ਨੰਬਰ ੫੫ ਸੀ: ਨੰ: ੬ ਤੇ ਵੇਖੋ।" | |
| "ਵਿਦਿਅਕ ਅਦਾਰਿਆਂ ਦੇ ਖਰਚ ਦਾ ਜੋੜ:- | |
| "ਨੋਟ:-ਲੜੀ ਨੰ: ੦੧ ਤੋਂ ੦੯ ਤੱਕ ਦੇ ਖਰਚ ਦਾ ਵੇਰਵਾ ਬਜਟ ਭਾਗ "ਸ" ਵਿੱਚ ਵੇਖੋ।" | ੨੩੧੮੩੮੪੧੮੦ |
| **ਜੋੜ ਕੁਲ ਖਰਚ** | **੯੮੮੧੫੫੩੭੮੦** |

**ੴ ਵਾਹਿਗੁਰੂ ਜੀ ਕੀ ਫਤਹ॥**

**ਸੰਖੇਪ ਵੇਰਵਾ ਬਜਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਮੁੱਖ ਬਜਟ ਦਾ ਭਾਗ "ੳ-੧"**

**(ਜਨਰਲ ਬੋਰਡ ਫੰਡ ਸਾਲ ੨੦੨੨-੨੦੨੩)**

| | **"ਬਜਟ ਸਾਲ "੨੦੨੨-੨੦੨੩"** |
|---|---|
| ਕੁੱਲ ਆਮਦਨ | ੬੦੮੦੦੦੦੦ |
| ੧. ਰੁਟੀਨ ਖ਼ਰਚੇ | ੩੮੪੧੫੦੦੦੦ |
| ੨. ਖਰਚ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੪੫੫੦੦੦੦ |
| ੩. ਖਰਚ ਸਮੂਹ ਸਬ ਆਫਿਸ | ੩੧੦੦੦੦੦੦ |
| ੪. ਖਰਚ ਵਾਪਸ ਲੈਣਯੋਗ ਕਰਜਾ | ੦ |
| ੫. ਖਰਚ ਸਹਾਇਤਾ | ੧੫੬੦੦੦੦੦੦ |
| ੬. ਪੂੰਜੀਗਤ ਖ਼ਰਚ | ੩੨੩੦੦੦੦੦ |
| **ਬੱਚਤ** | **੦** |
| **ਬੱਚਤ ਵਿਚੋਂ** | **੦** |
| **ਕੁਲ ਬਜਟ** | **੬੦੮੦੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹ॥**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਮੁੱਖ ਬਜਟ ਦਾ ਭਾਗ "ੳ-੧"**

**(ਜਨਰਲ ਬੋਰਡ ਫੰਡ ਸਾਲ ੨੦੨੨-੨੦੨੩)**

**ਨਾਮ ਖਾਤਾ** **"ਬਜਟ ਸਾਲ "੨੦੨੨-੨੦੨੩"**

**ਭਾਗ ਆਮਦਨ**

**"ਜਨਰਲ ਬੋਰਡ ਫੰਡ ਦੀ ਆਪਣੀ ਆਮਦਨ:-**

"ਨੋਟ:- ਇਸ ਆਮਦਨ ਦੀਆਂ ਮੱਦਾਂ ਦਾ ਵੇਰਵਾ ਮੁੱਖ ਬਜਟ ਦੇ ਪੰਨਾ ਨੰਬਰ ੦੩ ਅਤੇ ੦੪ ਦੇ ਸੀ: ਨੰ: ੦੧ ਤੋਂ ੧੦ ਤੱਕ ਤੇ ਦਿੱਤਾ ਗਿਆ ਹੈ।ਇਸ ਆਮਦਨ ਦੀ ਰਕਮ ਉੱਥੋਂ ਲਈ ਗਈ ਹੈ।" ੭੩੮੦੦੦੦੦

"ਦਸਵੰਧ ਗੁਰਦੁਆਰਾ ਸਹਿਬਾਨ ਦਫਾ-੮੫ ਤੋਂ:-"ਨੋਟ:- ਇਹ ਆਮਦਨ ਮੁੱਖ ਬਜਟ ਦੇ ਪੰਨਾ ਨੰਬਰ ੩੩ ਸੀ ਨੰ: ੧੮ ਤੋਂ ਲਈ ਗਈ ਹੈ।ਗੁਰਦੁਆਰਾ ਸਾਹਿਬਾਨ ਪਾਸੋਂ ੩੯,੮੬,੨੪,੫੧੪/- ਰੁਪਏ ਦੇ ਫੰਡ ਦੀ ਲੈਣਦਾਰੀ ਹੈ ਪ੍ਰੰਤੂ ਸਾਲ

੨੦੨੨-੨੦੨੩ ਦੇ ਬਜਟ ਲਈ ੩੯,੪੨,੦੦,੦੦੦/- ਵਸੂਲੀ ਹੋਣ ਦੀ ਆਸ ਹੈ। ਜੇਕਰ ਵਸੂਲੀ ਵੱਧ ਹੁੰਦੀ ਹੈ ਤਾਂ ਇਸ ਨੂੰ ਰੀਜਰਵ ਫੰਡ ਵਿੱਚ ਰੱਖ ਲਿਆ ਜਾਵੇਗਾ।"" ੩੯੪੨੦੦੦੦੦

"ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ (ਹਰਿਆਣਾ) ਲਈ ਵਿਸ਼ੇਸ ਸਹਾਇਤਾ:-"ਗੁਰਦੁਆਰਾ ਸਹਿਬਾਨ ਦਫਾ-੮੫ ਤੋਂ"ਨੋਟ:- ਇਹ ਆਮਦਨ ਮੁੱਖ ਬਜਟ ਦੇ ਪੰਨਾ ਨੰਬਰ ੩੩ ਸੀ: ਨੰ: ੧੯ ਤੋਂ ਲਈ ਗਈ ਹੈ।" ੮੦੦੦੦੦੦੦

"ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਲਈ ਵਿਸ਼ੇਸ ਸਹਾਇਤਾ:-"ਗੁਰਦੁਆਰਾ ਸਹਿਬਾਨ ਦਫਾ-੮੫ ਤੋਂ "ਨੋਟ:- ਇਹ ਆਮਦਨ ਮੁੱਖ ਬਜਟ ਦੇ ਪੰਨਾ ਨੰਬਰ ੩੪ ਸੀ:ਨੰ: ੨੦ ਤੋਂ ਲਈ ਗਈ ਹੈ।" ੬੦੦੦੦੦੦੦

ਕਰਜਾ ਵਾਪਸੀ/ਵਸੂਲੀ ਸੰਬੰਧਤ ਅਦਾਰਿਆਂ ਤੋਂ

**ਜੋੜ ਕੁੱਲ ਆਮਦਨ** **੬੦੮੦੦੦੦੦੦**

**ਭਾਗ ਖਰਚ**

**(੧) ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹ ਸਟਾਫ ਜਨਰਲ ਵਿਭਾਗ (ਕਲਰਕਾਂ/ਸੇਵਾਦਾਰਾਂ) | ੨੨੦੦੦੦੦੦੦ |
| ੨ | ਤਨਖਾਹ ਇੰਸਪੈਕਸ਼ਨ ਵਿਭਾਗ (ਦਫਾ ੮੫ ਅਤੇ ੮੭) | ੬੫੦੦੦੦੦੦ |
| ੩ | ਗਰੈਚੁਇਟੀ ਅਤੇ ਰਿਆਇਤੀ ਛੁੱਟੀਆਂ ਦਾ ਸੇਵਾਫਲ | ੨੭੩੦੦੦੦੦ |
| ੪ | ਖਰਚ ਮੁਕੱਦਮੇਂ ਅਤੇ ਪੰਥਕ ਮੁਕੱਦਮਾਤ ਸਮੇਤ ਖਰਚ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ | ੧੮੫੦੦੦੦੦ |
| ੫ | ਸਫਰ ਖ਼ਰਚ ਮੁਲਾਜ਼ਮਾਂ | ੬੫੦੦੦੦੦ |
| ੬ | ਸਫਰ ਖ਼ਰਚ ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ | ੯੦੦੦੦੦੦ |
| ੭ | ਬੀਮਾ ਮੁਲਾਜ਼ਮਾਂ (ਮੈਡੀਕਲ ਅਤੇ ਐਕਸੀਡੈਂਟਲ) | ੭੦੦੦੦੦੦ |
| ੮ | ਬੀਮਾ ਮੈਂਬਰ ਸਾਹਿਬਾਨ (ਮੈਡੀਕਲ ਅਤੇ ਐਕਸੀਡੈਂਟਲ) | ੫੦੦੦੦੦੦ |
| ੯ | ਖ਼ਰਚ ਗੱਡੀਆਂ (ਤੇਲ, ਮੁਰੰਮਤ ਤੇ ਬੀਮਾ ਆਦਿ) | ੫੦੦੦੦੦੦ |
| ੧੦ | ਖਰਚ ਪਬਲੀਸਿਟੀ (ਇਸਤਿਹਾਰਬਾਜੀ) | ੫੦੦੦੦੦੦ |
| ੧੧ | ਖਰਚ ਗੁਰਦੁਆਰਾ ਗਜਟ | ੧੦੦੦੦੦੦ |
| ੧੨ | ਰੋਸ਼ਨੀ ਦਫ਼ਤਰ (ਬਿੱਲ ਬਿਜਲੀ ਤੇ ਫੁਟਕਲ ਖਰਚ) | ੨੫੦੦੦੦੦ |
| ੧੩ | ਵਰਦੀਆਂ ਮੁਲਾਜ਼ਮਾਂ (ਸੇਵਾਦਾਰ, ਹੈਲਪਰ ਅਤੇ ਡਰਾਈਵਰ ਆਦਿ) | ੮੦੦੦੦੦ |
| ੧੪ | ਵੱਟਾ ਖਾਤਾ ਘਸਾਈ ਆਦਿ | ੨੦੦੦੦੦੦ |
| ੧੫ | ਖ਼ਰਚ ਜਨਰਲ ਸਮਾਗਮ | ੨੦੦੦੦੦ |
| ੧੬ | ਡਾਕ ਖ਼ਰਚ | ੩੦੦੦੦੦ |
| ੧੭ | ਸਟੇਸ਼ਨਰੀ ਦਫਤਰ | ੯੦੦੦੦੦ |
| ੧੮ | ਦਰੀਆਂ ਅਤੇ ਗਲੀਚੇ ਤੇਜਾ ਸਿੰਘ ਸਮੁੰਦਰੀ ਹਾਲ | ੩੦੦੦੦੦ |
| ੧੯ | ਆਡਿਟ ਫੀਸ | ੫੦੦੦੦੦ |
| ੨੦ | ਇੰਟਰਨਲ ਆਡਿਟ ਫੀਸ | ੩੦੦੦੦੦ |
| ੨੧ | ਆਡਿਟ ਰਿਪੋਰਟ ਛਪਾਈ | ੨੦੦੦੦੦ |
| ੨੨ | ਮੁਰੰਮਤ ਸਮਾਨ | ੫੦੦੦੦੦ |
| ੨੩ | ਮੁਰੰਮਤ ਇਮਾਰਤਾਂ ਸਮੇਤ ਸਟਾਫ ਕੁਆਰਟਰ ਧਰਮਸ਼ਾਲਾ ਭਾਈ ਚਾਨਣਾ ਸਿੰਘ | ੧੦੦੦੦੦੦ |
| ੨੪ | ਮੁਰੰਮਤ ਇਮਾਰਤ ਤੇਜਾ ਸਿੰਘ ਸਮੁੰਦਰੀ ਹਾਲ ਤੇ ਦਫਤਰ | ੪੦੦੦੦੦ |
| ੨੫ | ਫੁਟਕਲ ਅਤੇ ਕਮਿਸ਼ਨ ਬੈਂਕਾਂ ਆਦਿ | ੬੦੦੦੦੦ |
| ੨੬ | ਟੈਲੀਫੂਨ ਇੰਟਰਨਲ | ੧੦੦੦੦੦ |
| ੨੭ | ਟੈਲੀਫੋਨ ਦਫਤਰ | ੨੦੦੦੦੦ |
| ੨੮ | ਪਰੌਹਣਚਾਰੀ (ਐਂਟਰਟੇਨਮੈਂਟ) | ੫੦੦੦੦੦ |

